
੧ੴ ਸਤਿਗੁਰ ਪ੍ਰਸਾਦਿ ॥


# 'ਜਪੁ'ਜੀ ਸਾਹਿਬ

## (ਵਿਆਖਿਆ, ਵਿਚਾਰ ਦਰਸ਼ਨ ਅਤੇ ਕਲਾ)


ਲੇਖਕ

ਡਾ. ਗੁਰਚਰਨ ਸਿੰਘ ਸਹਾਰਨਪੁਰ


ਦਸ਼ਮੇਸ਼ ਪ੍ਰਚਾਰ ਸਭਾ, ਸਹਾਰਨਪੁਰ ਦੀ ਦਸਵੀਂ ਭੇਟ


ਦਸ਼ਮੇਸ਼ ਪ੍ਰਚਾਰ ਸਭਾ

224-ਨਿਯੂ ਆਵਾਸ ਵਿਕਾਸ, ਦਿੱਲੀ ਰੋਡ,

ਸਹਾਰਨਪੁਰ - 247 001 (ਯੂ.ਪੀ.)

ਭੇਟਾ ਰਹਿਤ


ੴ ਸਤਿਗੁਰ ਪ੍ਰਸਾਦਿ ॥


# 'ਜਪੁ'ਜੀ ਸਾਹਿਬ

## (ਵਿਆਖਿਆ, ਵਿਚਾਰ ਦਰਸ਼ਨ ਅਤੇ ਕਲਾ)

ਲੇਖਕ
ਡਾ. ਗੁਰਚਰਨ ਸਿੰਘ ਸਹਾਰਨਪੁਰ

ਦਸ਼ਮੇਸ਼ ਪ੍ਰਚਾਰ ਸਭਾ, ਸਹਾਰਨਪੁਰ ਦੀ ਦਸਵੀਂ ਭੇਂਟ

ਦਸ਼ਮੇਸ਼ ਪ੍ਰਚਾਰ ਸਭਾ
224-ਨਿਊ ਆਵਾਸ ਵਿਕਾਸ, ਦਿੱਲੀ ਰੋਡ,
ਸਹਾਰਨਪੁਰ - 247 001 (ਯੂ.ਪੀ.)

ਭੇਟਾ ਰਹਿਤ

ਇਸ ਕੰਮ ਦੀ ਛਪਾਈ ਦੀ ਸੇਵਾ ਹੇਠ ਲਿਖੇ ਸਜਣਾਂ ਵੱਲੋਂ ਕਰਵਾਈ ਗਈ ਹੈ:

1) ਸ. ਦੀਦਾਰ ਸਿੰਘ ਸੇਠੀ, "ਸੇਠੀ ਟ੍ਰਾਂਸਪੋਰਟ ਕੰ."
14/1021, ਪਟੇਲ ਨਗਰ, ਸਹਾਰਨਪੁਰ
ਫੋਨ : 2644582 (ਦਫ਼ਤਰ), 2645548 (ਘਰ)
2) ਸ. ਹਰਭਜਨ ਸਿੰਘ ਜੁਨੇਜਾ,
2/216, ਚੱਕੀ ਵਾਲੀ ਗਲੀ, ਗੁਰਦੁਆਰਾ ਰੋਡ, ਸਹਾਰਨਪੁਰ
ਫੋਨ : 2643510 (ਘਰ), 2643610 (ਦਫ਼ਤਰ)
3) ਸ. ਗੁਰਚਰਨ ਸਿੰਘ ਲਾਂਬਾ,
3/17, ਪਟੇਲ ਨਗਰ, ਸਹਾਰਨਪੁਰ ਫੋਨ : 0132-2646554
4) ਸ. ਗੁਰਦੀਪ ਸਿੰਘ, ਗੁਰੂ ਨਾਨਕ ਕਲਾਥ ਵਾਲੇ,
2/302, ਗਲੀ ਮਾਧੋ ਪ੍ਰਸਾਦ, ਸਹਾਰਨਪੁਰ ਫੋਨ : 2644933
5) ਭਾਈ ਗਜਿੰਦਰ ਵਧਵਾ, "ਅਜੈ ਸਟੇਸ਼ਨਰਸ"
ਪਾਲਿਕਾ ਮਾਰਕਿਟ, ਚੌਂਕ ਫੁਆਰਾ, ਸਹਾਰਨਪੁਰ
ਘਰ : 4/1274, ਗਲੀ ਨੰ. 2, ਜਵਾਲਾ ਨਗਰ, ਸਹਾਰਨਪੁਰ
ਫੋਨ : 2640680 (ਦੁਕਾਨ), 2663484 (ਘਰ)
6) ਸ. ਸਤਪਾਲ ਸਿੰਘ ਅਰੋੜਾ, 2/677, ਰਾਮ ਨਗਰ, ਸਹਾਰਨਪੁਰ
ਫੋਨ :3107635
7) ਸ. ਹਰਿਭਜਨ ਸਿੰਘ ਮਧੋਕ,
ਪੁਰਾਣੀ ਰਾਧਾ ਕ੍ਰਿਸ਼ਨ ਮਿਲ, ਨਿਯੂ ਸੁਭਾਸ਼ ਨਗਰ, ਸਹਾਰਨਪੁਰ।
ਫੋਨ : 2727824 (ਦੁਕਾਨ), 2640435 (ਘਰ)
8) ਸ. ਮਨਜੀਤ ਸਿੰਘ ਮਹਿਤਾ, (ਚਾਰਟਰਡ ਅਕਾਊਂਟੈਂਟ)
ਸੋਫੀਆ ਮਾਰਕਿਟ, ਕੋਰਟ ਰੋਡ, ਸਹਾਰਨਪੁਰ
ਫੋਨ : 2724376 (ਦਫ਼ਤਰ), 2727843 (ਘਰ)

ਪਹਿਲੀ ਛਾਪ ਨਵੰਬਰ, 2004 1000 ਕਾਪੀਆਂ

ਪ੍ਰਕਾਸ਼ਕ
ਦਸ਼ਮੇਸ਼ ਪ੍ਰਚਾਰ ਸਭਾ, ਸਹਾਰਨਪੁਰ

Modern Graphics, Patel Nagar, SRE. (✆ : 2641814, 9837385607) ਤੋਂ ਕੰਪਯੂਟਰ ਟਾਈਪ ਸੈਟਿੰਗ ਕਰਵਾ ਕੇ ਆਈ.ਐਸ.ਬੀ.ਪ੍ਰਿੰਟਰ, ਸਹਾਰਨਪੁਰ ਤੋਂ ਛਪਵਾਈ ਗਈ।

# ਭੂਮਿਕਾ

'ਜਪੁ'ਜੀ ਸਾਹਿਬ ਇਕ ਅਮੋਲਕ ਬਾਣੀ ਹੈ, ਜਿਸ ਨੂੰ ਸੰਸਾਰ ਭਰ ਦੇ ਜੀਵਾਂ ਦੇ ਉਧਾਰ ਲਈ ਨਿਰੰਕਾਰੀ ਜੋਤ ਗੁਰੂ ਨਾਨਕ ਦੇਵ ਜੀ ਨੇ ਉਚਾਰਣ ਕੀਤਾ ਅਤੇ ਸੱਚੇ ਪਾਰਖੂ ਪੰਚਮ ਪਾਤਿਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਬਾਣੀ ਰੂਪ ਰਤਨ ਨੂੰ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੇ ਆਦਿ ਵਿੱਚ ਜੜਿਆ ਹੈ। ਇਸ ਬਾਣੀ ਨੂੰ ਸਿੱਖ-ਸਿੱਧਾਂਤ ਦੇ ਧੁਰੇ ਅਤੇ ਸਮੁੱਚੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਾਰਾਂਸ਼ ਵਜੋਂ ਪ੍ਰਵਾਨਿਆ ਗਿਆ ਹੈ। ਇਹ ਇਲਾਹੀ ਬਾਣੀ ਧਰਮ ਦੇ ਪਾਂਧੀਆਂ ਨੂੰ ਜੀਵਨ ਦਾ ਸੱਚ ਮਾਰਗ ਦਰਸਾਉਣ ਵਾਲੀ ਹੈ। ਇਹ ਬਾਣੀ ਸਿੱਖੀ ਦੇ ਨਿਤਨੇਮ ਦੀ ਆਦਿ ਬਾਣੀ ਹੈ।

'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਵਿੱਚ ਅੰਕਿਤ ਬਾਣੀਆਂ ਵਿਚੋਂ ਇਸ ਬਾਣੀ ਦਾ ਵਿਸ਼ੇਸ਼ ਸਥਾਨ ਹੈ ਅਤੇ ਇਸੇ ਕਰਕੇ ਇਸ ਬਾਣੀ ਦਾ ਸਭ ਤੋਂ ਜ਼ਿਆਦਾ ਪਾਠ ਤੇ ਪ੍ਰਚਾਰ ਹੋਇਆ ਹੈ। ਹੁਣ ਵੀ ਸਿੱਖ ਜਗਤ ਅਤੇ ਗੁਰੂ ਨਾਨਕ ਨਾਮ ਲੇਵਾ ਸ਼ਰਧਾਲੂਆਂ ਦੀ ਗਿਣਤੀ ਲਖਾਂ ਵਿੱਚ ਹੋਏਗੀ, ਜਿਨ੍ਹਾਂ ਨੂੰ ਇਹ ਬਾਣੀ ਜ਼ਬਾਨੀ ਯਾਦ ਹੈ ਤੇ ਉਹ ਹਰ ਰੋਜ਼ ਨੇਮ ਨਾਲ ਇਸ ਦਾ ਪਾਠ ਕਰਦੇ ਹਨ। ਅੱਜਕਲ੍ਹ ਵੀ ਭਾਵੇਂ ਨਿਤਨੇਮ ਦੀਆਂ ਪੰਜ ਬਾਣੀਆਂ ਦਾ ਪਾਠ ਕਰਨ ਵਾਲੇ ਸਿੱਖ ਤਾਂ ਵਿਰਲੇ ਹੀ ਮਿਲਣਗੇ, ਪਰ 'ਜਪੁ'ਜੀ ਸਾਹਿਬ ਦਾ ਪਾਠ ਕਰਨ ਵਾਲਿਆਂ ਦੀ ਗਿਣਤੀ ਅੱਜੇ ਵੀ ਬੜੀ ਹੈ। ਇਨ੍ਹਾਂ ਵਿਚੋਂ ਬਹੁਤੇ ਕੇਵਲ ਇਹ ਪਾਠ ਨਿਤ ਦੀ ਕਿਰਿਆ ਜਾਣ ਕੇ ਇਕ ਫ਼ਰਜ਼ ਹੀ ਨਿਭਾਂਦੇ ਹਨ। ਉਹ ਭੀ ਧੰਨ ਹਨ। ਪਰ ਵਧੇਰੇ ਧੰਨਤਾ ਤੇ ਸ਼ਲਾਘਾ ਯੋਗ ਉਹ ਹਨ ਜੋ ਪਾਠ ਵਿਚਾਰ ਕੇ ਕਰਦੇ ਹਨ, ਸ਼ੁਧ ਕਰਦੇ ਹਨ ਅਤੇ ਇਸ ਦੀ ਸਿਖਿਆ ਨੂੰ ਆਪਣੇ ਜੀਵਨ ਵਿੱਚ ਢਾਲਣ ਤੇ ਅਮਲੀ ਰੂਪ ਵਿੱਚ ਅਪਨਾਉਣ ਦਾ ਯਤਨ ਕਰਦੇ ਹਨ।

'ਜਪੁ'ਜੀ ਸਾਹਿਬ ਦੇ ਮਹਾਤਮ ਨੂੰ ਅਨੁਭਵ ਕਰਦਿਆਂ ਹੀ ਇਸ ਬਾਣੀ ਦੇ ਹੁਣ ਤਕ ਪੰਜਾਬੀ, ਸੰਸਕ੍ਰਿਤ, ਹਿੰਦੀ, ਅੰਗਰੇਜ਼ੀ, ਉਰਦੂ, ਫ਼ਾਰਸੀ, ਬੰਗਾਲੀ, ਮਰਾਠੀ ਅਤੇ ਹੋਰ ਅਨੇਕ ਦੇਸੀ ਤੇ ਬਦੇਸੀ ਬੋਲੀਆਂ ਵਿੱਚ ਅਣਗਿਣਤ ਟੀਕੇ, ਅਨੁਵਾਦ, ਭਾਸ਼ਯ, ਸ਼ਬਦਾਰਥ ਆਦਿ ਲਿਖੇ ਜਾ ਚੁਕੇ ਹਨ। ਪਰ ਇਸ ਬਾਣੀ ਦੀ ਸ਼ੈਲੀ ਇਤਨੀ ਗਠਵੀਂ ਤੇ ਸੰਕੋਚਵੀਂ ਹੈ; ਵਿਚਾਰ ਇਤਨੇ ਡੂੰਘੇ, ਗੰਭੀਰ ਤੇ ਸੂਖਮ ਹਨ ਕਿ ਇਸ ਬਾਣੀ ਦੇ ਸਭ ਤੋਂ ਵੱਧ ਟੀਕੇ ਅਤੇ ਹੋਰ ਅਨਿਕ ਭਾਂਤੀ ਭਰਪੂਰ ਹੋਏ ਕਾਰਜ ਦੇ ਬਾਵਜੂਦ, ਹੋਰ ਸੰਤੁਸ਼ਟਤਾ ਕਰਾ ਸਕਣ ਵਾਲੇ ਕੰਮ ਦੀ ਲੋੜ ਮਹਿਸੂਸ ਹੁੰਦੀ ਹੀ ਰਹਿੰਦੀ ਹੈ।

'ਜਪੁ'ਜੀ ਦੀ ਮਹਾਨਤਾ ਨੂੰ ਸਮਝਦਿਆਂ ਇਸ ਬਾਣੀ ਦੀ ਵਿਆਖਿਆ,

ਵਿਚਾਰ ਦਰਸ਼ਨ ਤੇ ਕਲਾ ਦੇ ਵੱਖ-ਵੱਖ ਪੱਖਾਂ ਨੂੰ ਆਪਣੀ ਅਲੱਪ ਬੁੱਧੀ ਅਨੁਸਾਰ ਸਮਝਣ ਤੇ ਲਿਖਣ ਦਾ ਇਹ ਨਿਮਾਣਾ ਜਿਹਾ ਉਪਰਾਲਾ ਕੀਤਾ ਹੈ। 'ਜਪੁ'ਜੀ ਸਾਹਿਬ ਦੇ ਸਹੀ ਅਰਥਾਂ ਅਤੇ ਇਸ ਦੇ ਗੁਣਾਂ ਨੂੰ ਤਾਂ ਇਸ ਦੇ ਕਰਤਾ ਜੀ ਆਪ ਹੀ ਜਾਣਦੇ ਹਨ, ਜਾਂ ਕੁਝ ਗੁਰੂ ਦੇ ਉਹ ਪਿਆਰੇ ਬਿਆਨ ਕਰ ਸਕਦੇ ਹਨ, ਜਿਨ੍ਹਾਂ ਉਤੇ ਅਕਾਲ ਪੁਰਖ ਦੀ ਮਿਹਰ ਤੇ ਨਦਰ ਹੋਏ। ਹੋਰ ਕੋਈ ਵੀ ਦਾਅਵੇ ਨਾਲ ਇਸ ਬਾਣੀ ਬਾਰੇ ਆਪਣੀ ਕੀਤੀ ਵਿਆਖਿਆ ਤੇ ਵਿਚਾਰ ਸੰਬੰਧੀ ਕੁਝ ਨਹੀਂ ਕਹਿ ਸਕਦਾ। ਜਿਹੋ ਜਿਹਾ ਗਿਆਨ, ਸੂਝ ਤੇ ਅਨੁਭਵ ਕਿਸੇ ਦਾ ਹੈ, ਉਸ ਅਨੁਸਾਰ ਹੀ ਕੁਝ ਬਿਆਨ ਕਰਨ ਦਾ ਉਹ ਯਤਨ ਕਰਦਾ ਹੈ। ਇਹ ਹੱਥਲਾ ਕਾਰਜ ਵੀ 'ਜਪੁ'ਜੀ ਸਾਹਿਬ ਨੂੰ ਸਮਝਣ ਦਾ ਇਕ ਯਤਨ ਹੀ ਹੈ।

ਇਸ ਪੁਸਤਕ ਦੀ ਤਿਆਰੀ ਲਈ 'ਜਪੁ'ਜੀ ਵਿਸ਼ਿਅਕ ਕਾਫ਼ੀ ਸਾਰੇ ਪੂਰਵਲਿਖਿਤ ਟੀਕਿਆਂ ਅਤੇ ਯਥਾ-ਸਥਾਨ ਹੋਰ ਵਿਦਵਾਨਾਂ ਦੀਆਂ ਪੁਸਤਕਾਂ ਤੇ ਗ੍ਰੰਥਾਂ ਤੋਂ ਸੇਧ ਤੇ ਸਹਾਇਤਾ ਲਈ ਗਈ ਹੈ। ਲੇਖਕ ਉਨ੍ਹਾਂ ਸਭ ਦਾ ਆਭਾਰੀ ਹੈ। ਦਾਸ ਆਪਣੇ ਬਜ਼ੁਰਗ ਵੀਰ ਡਾ. ਹਰਨਾਮ ਸਿੰਘ ਸ਼ਾਨ ਜੀ ਦਾ ਖਾਸ ਤੌਰ ਤੇ ਰਿਣੀ ਹੈ, ਜਿਨ੍ਹਾਂ ਨੇ ਇਸ ਕੰਮ ਦੀ ਤਿਆਰੀ ਵਿਚ ਹਰ ਪ੍ਰਕਾਰ ਦੀ ਸੇਧ ਦੇ ਕੇ ਨਿਵਾਜਿਆ ਹੈ।

'ਜਪੁ'ਜੀ ਵਿਸ਼ਿਅਕ ਸਹਾਇਕ ਪੁਸਤਕ ਸੂਚੀ ਪਰਿਸ਼ਿਸ਼ਟ 'ੳ' ਵਿੱਚ ਦੇ ਦਿੱਤੀ ਗਈ ਹੈ ਤਾਂ ਕਿ ਜੋ ਪਾਠਕ ਦਿਲਚਸਪੀ ਰੱਖਦੇ ਹੋਣ, ਉਨ੍ਹਾਂ ਨੂੰ ਇਸ ਬਾਣੀ ਉਤੇ ਹੋਏ ਕਾਰਜ ਬਾਰੇ ਜਾਣਕਾਰੀ ਪ੍ਰਾਪਤ ਹੋ ਸਕੇ।

ਭੁੱਲਾਂ-ਚੁੱਕਾਂ ਮਾਫ਼ ਕਰਨੀਆਂ ਅਤੇ ਜੋ ਸੁਝਾਅ ਹੋਏ, ਵਿਦਤ ਕਰਾ ਕੇ ਰਿਣੀ ਬਨਾਉਣ ਦੀ ਖੇਚਲ ਕਰਨਾ ਜੀ।

ਭੁੱਲਾਂ-ਚੁੱਕਾਂ ਲਈ ਖਿਮਾਂ ਦਾ ਜਾਚਕ ਹਾਂ।

**ਗੁਰਚਰਨ ਸਿੰਘ ਸਹਾਰਨਪੁਰ (ਡਾ.)**

ਪਤਾ :
18-ਗੁਰੂ ਅਰਜਨ ਨਗਰ,
ਰੇਲਵੇ ਕਾਲੋਨੀ, ਸਹਾਰਨਪੁਰ-247001 (ਯੂ.ਪੀ.)
ਫੋਨ : (ਘਰ) 0132-2727843

# ਵਿਸ਼ੈ-ਸੂਚੀ

# ਭਾਗ ਪਹਿਲਾ

## 'ਜਪੁ'ਜੀ ਸਾਹਿਬ : ਮੂਲ ਪਾਠ ਤੇ ਵਿਆਖਿਆ

**ੴ**

**ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**

**ਅਕਾਲ ਮੂਰਤਿ ਅਜੂਨੀ ਸੈਭੰ**

**ਗੁਰ ਪ੍ਰਸਾਦਿ ॥**

ਇਕ ਓਅੰਕਾਰ ਅਰਥਾਤ ਅਕਾਲ ਪੁਰਖ ਕੇਵਲ ਇਕ ਹੈ, ਜੋ ਸਾਰੀ ਸ੍ਰਿਸ਼ਟੀ ਵਿੱਚ ਇਕ-ਰਸ ਵਿਆਪਕ ਹੈ। ਉਸ ਦਾ ਨਾਂ ਸਤਿ (ਸੱਚ) ਹੈ ਭਾਵ ਸਦੀਵੀ ਹੋਂਦ ਵਾਲਾ ਤੇ ਸਦਾ ਥਿਰ ਰਹਿਣ ਵਾਲਾ ਹੈ। ਉਹ ਸਿਰਜਣਹਾਰ ਪੁਰਖੁ (ਪੁਰਸ਼) ਅਥਵਾ ਹਸਤੀ, ਸ੍ਰਿਸ਼ਟੀ ਦੀ ਕਰਤਾ ਜਾਂ ਰਚਣਹਾਰ ਹੈ ਅਤੇ ਇਸ ਵਿੱਚ ਵਿਆਪਕ ਹੋ ਕੇ ਰਮ ਰਹੀ ਹੈ। ਉਹ ਨਿਰਭਉ ਭਾਵ ਡਰ-ਰਹਿਤ ਹੈ ਅਤੇ ਨਿਰਵੈਰ ਅਰਥਾਤ ਵੈਰ ਤੋਂ ਰਹਿਤ ਹੈ। ਉਹ ਅਕਾਲ ਮੂਰਤਿ ਹੈ ਭਾਵ ਉਸ ਦਾ ਸਰੂਪ ਤੇ ਵਜੂਦ ਕਾਲ-ਰਹਿਤ (ਨਾਸ-ਰਹਿਤ, ਸਮੇਂ ਦੀ ਹੱਦੋਂ ਪਰੇ ਹੈ ਅਰਥਾਤ ਬਚਪਨ, ਜਵਾਨੀ, ਬੁਢੇਪੇ, ਮੌਤ ਤੋਂ ਪਰੇ) ਹੈ। ਉਹ ਅਜੂਨੀ ਭਾਵ ਜੂਨਾਂ ਦੇ ਗੇੜ ਵਿੱਚ ਨਹੀਂ ਆਉਂਦਾ। ਉਹ ਸੈਭੰ ਅਰਥਾਤ ਸ੍ਵੈ- ਪ੍ਰਕਾਸ਼ਮਾਨ ਹੈ ਅਥਵਾ ਉਸ ਦਾ ਪ੍ਰਕਾਸ਼ ਆਪਣੇ ਆਪ ਤੋਂ ਹੋਇਆ ਹੈ। ਅਜਿਹੇ ਸਰੂਪ ਵਾਲਾ ਅਕਾਲ ਪੁਰਖ 'ਗੁਰ ਪ੍ਰਸਾਦਿ' ਭਾਵ ਗੁਰੂ ਦੀ ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**॥ ਜਪੁ ॥**

ਇਸ ਬਾਣੀ ਦਾ ਨਾਮ 'ਜਪੁ' ਹੈ।

**ਆਦਿ ਸਚੁ ਜੁਗਾਦਿ ਸਚੁ ॥**

**ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥**

ਅਕਾਲ ਪੁਰਖ 'ਆਦਿ' ਅਰਥਾਤ ਮੁੱਢ (ਸਮੇਂ ਤੇ ਸ੍ਰਿਸ਼ਟੀ ਦੀ ਰਚਨਾ ਤੋਂ ਪਹਿਲਾਂ) ਤੋਂ ਸੱਚਾ ਤੇ ਹੋਂਦ ਵਾਲਾ ਹੈ; 'ਜੁਗਾਦਿ' ਭਾਵ ਜੁਗਾਂ ਦੇ ਆਰੰਭ (ਜਦੋਂ ਤੋਂ ਸਮਾਂ ਤੇ ਸ੍ਰਿਸ਼ਟੀ ਹੋਂਦ ਵਿੱਚ ਆਏ) ਤੋਂ ਸੱਚਾ ਭਾਵ ਹੋਂਦ ਵਾਲਾ ਹੈ। ਹੇ ਨਾਨਕ ! ਉਹ ਹੁਣ ਵੀ ਸੱਚਾ ਹੈ ਅਰਥਾਤ ਮੌਜੂਦ ਹੈ, ਅੱਗੋਂ ਨੂੰ ਵੀ ਉਹ ਸੱਚਾ ਰਹੇਗਾ ਭਾਵ ਆਉਣ ਵਾਲੇ ਸਮੇਂ ਵਿੱਚ ਵੀ ਕਾਇਮ ਤੇ ਹੋਂਦ ਵਾਲਾ ਰਹੇਗਾ।

**ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ ॥**

**ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵ ਤਾਰ ॥**

**ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ ॥**
**ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ ॥**
**ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥**
**ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥੧॥**

ਅਜਿਹਾ ਅਕਾਲ ਪੁਰਖ ਸੋਚਣ ਨਾਲ, ਸੁੱਚ ਤੇ ਸੁਚਮ ਕਰਨ ਨਾਲ, ਚੁਪ ਰਹਿਣ ਨਾਲ ਤੇ ਮੋਨ ਧਾਰਨ ਨਾਲ ਨਹੀਂ ਪਾਇਆ ਜਾ ਸਕਦਾ ਅਤੇ ਨਾ ਹੀ ਇਸ ਤਰ੍ਹਾਂ ਕਰਨ ਨਾਲ ਮਨ ਦੀ ਸ਼ਾਂਤੀ ਤੇ ਮਾਨਸਿਕ ਟਿਕਾਉ ਪ੍ਰਾਪਤ ਹੁੰਦਾ ਹੈ। ਜੇ 'ਪੁਰੀਆ ਭਾਰ' ਭਾਵ ਸਾਰੇ ਭਵਣਾਂ ਜਾਂ ਜਹਾਨਾਂ ਦੇ ਅੰਬਾਰ ਵੀ 'ਬੰਨਾ' ਅਰਥਾਤ ਸਾਂਭ ਲਏ ਜਾਣ ਤਾਂ ਵੀ 'ਭੁਖਿਆ ਭੁਖ ਨ ਉਤਰੀ' ਭਾਵ ਪਦਾਰਥ ਪ੍ਰਾਪਤੀ ਦੀ ਤ੍ਰਿਸ਼ਨਾ ਜਾਂ ਮਨ ਦੀ ਭੁਖ ਤੇ ਲਾਲਸਾ ਦੂਰ ਨਹੀਂ ਹੁੰਦੀ। ਜੇ 'ਸਹਸ' (ਹਜ਼ਾਰਾਂ) ਸਿਆਣਪਾਂ ਤੇ ਲਖਾਂ ਚਤੁਰਾਈਆਂ ਵੀ ਕਰੀਏ ਤਾਂ ਉਨ੍ਹਾਂ ਵਿੱਚੋਂ ਇਕ ਚਤੁਰਾਈ ਵੀ ਦਰਗਾਹ ਵਿੱਚ ਨਾਲ ਨਹੀਂ ਜਾਂਦੀ। (ਤਦ ਫੇਰ ਦਸੋ) ਕਿ 'ਸਚਿਆਰਾ' ਅਰਥਾਤ ਸੱਚ ਦਾ ਧਾਰਨੀ ਕਿਵੇਂ ਬਣੀਏ ਅਤੇ ਸਾਡੇ ਤੇ ਅਕਾਲ ਪੁਰਖ ਵਿਚਕਾਰ ਕੂੜ ਦੀ ਕੰਧ ਅਰਥਾਤ ਅਕਾਲ ਪੁਰਖ ਤੇ ਮਨੁੱਖ ਵਿਚਲੀ 'ਹਉਂ' ਤੇ 'ਦੂਈ' ਦਾ ਪਾਇਆ ਹੋਇਆ ਪਰਦਾ ਕਿਵੇਂ 'ਤੁਟੈ' ਅਰਥਾਤ ਟੁੱਟੇ ਜਾਂ ਦੂਰ ਹੋਏ? ਹੇ ਨਾਨਕ! ਇਹ ਉਸ 'ਰਜਾਈ' ਭਾਵ ਰਜ਼ਾ ਦੇ ਮਾਲਕ ਅਕਾਲ ਪੁਰਖ ਦੇ 'ਹੁਕਮ' ਵਿੱਚ ਟੁਰਨ ਨਾਲ ਹੀ ਦੂਰ ਹੋਣਾ ਹੈ, ਉਹ ਹੁਕਮ ਜੋ ਧੁਰ ਤੋਂ ਜੀਵ ਦੇ ਨਾਲ ਅੰਤਹਕਰਣ ਵਿੱਚ ਲਿਖਿਆ ਗਿਆ ਹੈ। 'ਹੁਕਮਿ' ਵਿੱਚ ਚਲਣ ਦਾ ਭਾਵ ਹੈ ਕਿ ਅਕਾਲ ਪੁਰਖ ਨਾਲ ਪਿਆਰ ਪਾ ਕੇ ਉਸ ਦੇ ਗੁਣਾਂ ਦਾ ਗਾਇਨ ਕਰਦਿਆਂ ਉਨ੍ਹਾਂ ਗੁਣਾਂ ਨੂੰ ਆਪਣੇ ਅੰਦਰ ਧਾਰਨ ਕਰਕੇ ਰੱਬੀ ਰਜ਼ਾ ਵਿੱਚ ਵਿਚਰਿਆ ਜਾਵੇ।

**ਹੁਕਮੀ ਹੋਵਨਿ ਆਕਾਰੁ ਹੁਕਮੁ ਨ ਕਹਿਆ ਜਾਈ ॥**
**ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ ॥**
**ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ ॥**
**ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ ॥**
**ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ ॥**
**ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥੨॥**

'ਹੁਕਮੀ' ਭਾਵ ਅਕਾਲ ਪੁਰਖ ਦੇ ਹੁਕਮ ਵਿੱਚ ਹੀ ਸਾਰੇ 'ਆਕਾਰੁ' (ਸ਼ਕਲਾਂ, ਵਜੂਦ) ਅਰਥਾਤ ਸਾਰੇ ਸਰੀਰ ਬਣਦੇ ਹਨ, ਪਰ ਉਸ ਦਾ ਹੁਕਮ ਕਥਨ ਤੋਂ ਬਾਹਰਾ ਹੈ। ਅਕਾਲ ਪੁਰਖ ਦੇ ਹੁਕਮ ਵਿੱਚ ਹੀ ਸਾਰੇ ਜੀਵ ਪੈਦਾ ਹੁੰਦੇ ਹਨ ਅਤੇ ਉਸ ਦੇ ਹੁਕਮ ਅਨੁਸਾਰ ਹੀ ਜੀਵਾਂ ਨੂੰ ਉਸ ਦੇ ਦਰ ਤੇ ਵਡਿਆਈ ਤੇ ਸ਼ੋਭਾ ਮਿਲਦੀ ਹੈ।

ਅਕਾਲ ਪੁਰਖ ਦੇ ਹੁਕਮ ਵਿਚ ਹੀ ਕੋਈ ਚੰਗਾ ਤੇ ਕੋਈ ਮੰਦਾ ਬਣਦਾ ਹੈ ਅਤੇ ਕਈ ਦੁਖੀ ਤੇ ਸੁਖੀ ਦੇਖੇ ਜਾਂਦੇ ਹਨ। ਅਕਾਲ ਪੁਰਖ ਦੇ ਹੁਕਮ ਵਿੱਚ ਹੀ ਕਈਆਂ ਉਤੇ ਬਖਸ਼ਿਸ਼ ਹੁੰਦੀ ਹੈ ਅਤੇ ਕਈ ਜਨਮ-ਮਰਨ ਦੇ ਗੇੜ ਵਿੱਚ 'ਸਦਾ ਭਵਾਈਅਹਿ' ਅਰਥਾਤ ਸਦਾ ਭੌਂਦੇ ਫਿਰਦੇ ਹਨ। ਸਭ ਕੋਈ ਉਸ ਦੇ ਹੁਕਮ ਦੇ ਅੰਦਰ ਹੀ ਹੈ, ਕੋਈ ਵੀ ਉਸ ਦੇ ਹੁਕਮ ਤੋਂ ਬਾਹਰ ਨਹੀਂ। ਹੇ ਨਾਨਕ! ਜੇ ਕੋਈ ਮਨੁੱਖ ਅਕਾਲ ਪੁਰਖ ਨੂੰ 'ਬੁਝੈ' ਅਰਥਾਤ ਸਮਝ ਲਏ ਤਾਂ ਫਿਰ ਉਹ 'ਹਉਮੈ' ਮੈਂ-ਮੈਂ ਤੇ ਹਉਂ-ਹਉਂ ਜਾਂ ਮੈਂ-ਪਨ ਤੇ ਸਵਾਰਥਪੁਣੇ ਦੀਆਂ ਗੱਲਾਂ ਨਹੀਂ ਕਰਦਾ।

**ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ ॥**
**ਗਾਵੈ ਕੋ ਦਾਤਿ ਜਾਣੈ ਨੀਸਾਣੁ ॥**
**ਗਾਵੈ ਕੋ ਗੁਣ ਵਡਿਆਈਆ ਚਾਰ ॥**
**ਗਾਵੈ ਕੋ ਵਿਦਿਆ ਵਿਖਮੁ ਵੀਚਾਰੁ ॥**
**ਗਾਵੈ ਕੋ ਸਾਜਿ ਕਰੇ ਤਨੁ ਖੇਹ ॥**
**ਗਾਵੈ ਕੋ ਜੀਅ ਲੈ ਫਿਰਿ ਦੇਹ ॥**
**ਗਾਵੈ ਕੋ ਜਾਪੈ ਦਿਸੈ ਦੂਰਿ ॥**
**ਗਾਵੈ ਕੋ ਵੇਖੈ ਹਾਦਰਾ ਹਦੂਰਿ ॥**
**ਕਥਨਾ ਕਥੀ ਨ ਆਵੈ ਤੋਟਿ ॥**
**ਕਥਿ ਕਥਿ ਕਥੀ ਕੋਟੀ ਕੋਟਿ ਕੋਟਿ ॥**
**ਦੇਦਾ ਦੇ ਲੈਦੇ ਥਕਿ ਪਾਹਿ ॥**
**ਜੁਗਾ ਜੁਗੰਤਰਿ ਖਾਹੀ ਖਾਹਿ ॥**
**ਹੁਕਮੀ ਹੁਕਮੁ ਚਲਾਏ ਰਾਹੁ ॥**
**ਨਾਨਕ ਵਿਗਸੈ ਵੇਪਰਵਾਹੁ ॥੩॥**

ਜਿਸ ਜੀਵ ਪਾਸ ਅਕਾਲ ਪੁਰਖ ਦਾ ਬਖਸ਼ਿਆ 'ਤਾਣੁ' ਜਾਂ ਬਲ ਹੁੰਦਾ ਹੈ, ਉਹੀ ਉਸ ਅਕਾਲ ਪੁਰਖ ਨੂੰ ਤਾਣ ਵਾਲਾ ਸਮਝ ਕੇ ਉਸ ਦੇ ਗੁਣ ਗਾਇਨ ਕਰਦਾ ਹੈ। ਕੋਈ ਉਸ ਅਕਾਲ ਪੁਰਖ ਦੀਆਂ ਦਿੱਤੀਆਂ ਦਾਤਾਂ ਨੂੰ 'ਨੀਸਾਣੁ' ਅਰਥਾਤ ਨਿਸ਼ਾਨ ਜਾਂ ਵਡਿਆਈ ਦਾ ਚਿੰਨ੍ਹ ਸਮਝ ਕੇ ਉਸ ਦੇ ਗੁਣ ਗਾਉਂਦਾ ਹੈ। ਕੋਈ ਉਸ ਦੇ ਸੋਹਣੇ ਗੁਣ ਤੇ 'ਚਾਰ' ਅਥਵਾ ਸ੍ਰੇਸ਼ਟ ਵਡਿਆਈਆਂ ਨੂੰ ਗਾਉਂਦਾ ਹੈ। ਕੋਈ ਵਿਦਿਆ ਦੇ ਬਲ ਸਦਕਾ ਉਸ ਬਾਰੇ 'ਵਿਖਮੁ ਵੀਚਾਰੁ' ਭਾਵ ਕਠਿਨ ਆਤਮਿਕ ਗਿਆਨ ਦੀਆਂ ਵੀਚਾਰਾਂ ਕਰਕੇ ਉਸ ਦੇ ਗੁਣ ਗਾਉਂਦਾ ਹੈ। ਕੋਈ ਉਸ ਨੂੰ ਇਸ ਲਈ ਗਾਉਂਦਾ ਹੈ ਕਿ ਉਹ 'ਤਨੁ' ਭਾਵ ਸਰੀਰ ਨੂੰ ਸਾਜ ਕੇ ਫੇਰ 'ਖੇਹ' ਅਥਵਾ

ਮਿੱਟੀ ਕਰ ਦਿੰਦਾ ਹੈ। ਕੋਈ ਇਹ ਸਮਝ ਕੇ ਗਾਉਂਦਾ ਹੈ ਕਿ ਉਹ ਅਕਾਲਪੁਰਖ ਕੁਦਰਤ ਰਾਹੀਂ 'ਹਾਦਰਾ ਹਦੂਰਿ' ਭਾਵ ਹਾਜ਼ਰ-ਨਾਜ਼ਰ ਦਿਸਦਾ ਹੈ, ਪਰ ਪ੍ਰਾਪਤੀ ਲਈ ਬਹੁਤ ਦੂਰ ਜਾਪਦਾ ਹੈ। ਉਸ ਦੇ ਗੁਣਾਂ ਦੀਆਂ ਕਥਾਵਾਂ ਕਥਨ ਕੀਤਿਆਂ ਨਹੀਂ ਮੁਕਦੀਆਂ, 'ਕੋਟੀ' ਅਰਥਾਤ ਕਰੋੜਾਂ ਹੀ ਲੋਕ ਉਸ ਅਕਾਲ ਪੁਰਖ ਦੀਆਂ ਕਥਨੀਆਂ ਕਰ-ਕਰ ਕੇ ਚਲੇ ਗਏ, ਪਰ ਉਸ ਦੇ ਗੁਣਾਂ ਦਾ ਵਰਨਣ ਕਰਦਿਆਂ ਉਸ ਹੁਕਮੀ ਦੇ ਹੁਕਮ ਦਾ ਅੰਤ ਨਹੀਂ ਪਾਇਆ ਜਾ ਸਕਿਆ। ਉਹ ਅਕਾਲ ਪੁਰਖ ਦੇਣ ਵਾਲਾ ਤਾਂ ਦੇਈ ਜਾਂਦਾ ਹੈ, ਪਰ ਲੈਣ ਵਾਲੇ ਥੱਕ ਜਾਂਦੇ ਹਨ ਭਾਵ ਖ਼ਤਮ ਹੋ ਜਾਂਦੇ ਹਨ। ਸਭ 'ਜੁਗਾ ਜੁਗੰਤਰਿ' ਭਾਵ ਜੁਗਾਂ-ਜੁਗਾਤਰਾਂ ਤੋਂ ਅਥਵਾ ਸਦਾ ਤੋਂ ਉਸ ਦੇ ਦਿੱਤੇ ਪਦਾਰਥ ਖਾਂਦੇ ਆ ਰਹੇ ਹਨ।ਉਹ ਹੁਕਮੀ ਅਕਾਲ ਪੁਰਖ ਜੋ ਹੁਕਮ ਦਾ ਮਾਲਕ ਹੈ, ਉਸ ਦਾ ਹੁਕਮ ਹੀ ਸੰਸਾਰ ਦੀ ਇਹ ਸਾਰੀ ਕਾਰ ਚਲਾ ਰਿਹਾ ਹੈ। ਹੇ ਨਾਨਕ! ਉਹ ਨਿਰੰਕਾਰ ਸਦਾ ਬੇਪ੍ਰਵਾਹ ਤੇ ਅਨੰਦ ਸਰੂਪ ਹੋ ਕੇ ਵਿਚਰਦਾ ਭਾਵ ਸਭ ਨੂੰ ਅਤੁਟ ਪਦਾਰਥ ਦੇਂਦੇ ਹੋਏ ਵੀ ਉਹ ਖੇੜੇ ਵਿੱਚ ਰਹਿੰਦਾ ਹੈ।

**ਸਾਚਾ ਸਾਹਿਬੁ ਸਾਚੁ ਨਾਇ ਭਾਖਿਆ ਭਾਉ ਅਪਾਰੁ ॥**
**ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰੁ ॥**
**ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ ॥**
**ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ ॥**
**ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥**
**ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ ॥**
**ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ ॥੪॥**

ਅਕਾਲ ਪੁਰਖ ਸੱਚਾ ਸਾਹਿਬ ਹੈ, ਉਸ ਦਾ ਨਾਮ ਸੱਚਾ ਹੈ ਅਤੇ ਉਸ ਨੂੰ 'ਭਾਖਿਆ' ਅਥਵਾ ਬਿਆਨਣ ਲਈ ਅਨੇਕਾਂ ਬੋਲੀਆਂ ਤੇ ਬੇਅੰਤ ਪ੍ਰੇਮ ਭਾਵਨਾਵਾਂ ਹਨ। ਲੋਕੀ ਆਪੋ ਆਪਣੀ ਭਾਵਨਾ ਅਨੁਸਾਰ ਉਸ ਦਾ ਨਾਉਂ ਲੈਂਦੇ ਹਨ ਤੇ 'ਦੇਹਿ ਦੇਹਿ' ਭਾਵ ਉਸ ਪਾਸੋਂ ਦਾਤਾਂ ਮੰਗਦੇ ਹਨ, ਤੇ ਉਹ ਦੇਈ ਜਾਂਦਾ ਹੈ। ਫੇਰ ਦੱਸੋ, ਉਸ ਅਕਾਲ ਪੁਰਖ ਅੱਗੇ ਭੇਟ ਕੀ ਰਖੀਏ, 'ਜਿਤੁ' ਭਾਵ ਜਿਸ ਨਾਲ ਉਸ ਦੇ ਦਰਬਾਰ ਦੇ ਦਰਸ਼ਨ ਹੋ ਜਾਣ ਅਤੇ ਉਹ ਨਜ਼ਰ ਆ ਜਾਵੇ। ਫੇਰ ਉਸ ਦੇ ਸਾਹਮਣੇ ਹੋ ਕੇ ਮੂੰਹੋਂ ਕੀ ਬਚਨ ਬੋਲੀਏ, ਜੋ ਸੁਣ ਕੇ ਉਹ ਸਾਨੂੰ ਪਿਆਰ ਕਰੇ? ਇਸ ਪ੍ਰਾਪਤੀ ਲਈ ਅੰਮ੍ਰਿਤ (ਪ੍ਰਭਾਤ) ਵੇਲੇ ਉਸ ਦਾ ਸੱਚਾ ਨਾਮ ਜਪੀਏ ਭਾਵ ਸਿਮਰਨ ਕਰੀਏ ਅਤੇ ਉਸ ਦੀਆਂ ਵਡਿਆਈਆਂ ਜਾਂ ਸਿਫ਼ਤਾਂ ਦੀ ਵਿਚਾਰ ਕਰੀਏ। ਕਰਮਾਂ ਕਰਕੇ ਤਾਂ ਸਰੀਰ ਰੂਪ ਕਪੜਾ (ਚੰਗਾ ਜਾਂ ਮੰਦਾ) ਮਿਲਦਾ ਹੈ, ਪਰ ਅਕਾਲ ਪੁਰਖ ਦੀ 'ਨਦਰੀ' ਅਰਥਾਤ ਕਿਰਪਾ ਦ੍ਰਿਸ਼ਟੀ ਨਾਲ 'ਮੋਖੁ ਦੁਆਰੁ' ਅਥਵਾ ਮੁਕਤੀ ਦਾ

ਦਰ ਪ੍ਰਾਪਤ ਹੋ ਜਾਂਦਾ ਹੈ। ਹੇ ਨਾਨਕ! ਇਸ ਤਰ੍ਹਾਂ ਇਹ ਜਾਣ ਲਈਦਾ ਹੈ ਕਿ ਉਹ 'ਸਚਿਆਰੁ' ਭਾਵ ਸੱਚਾ ਅਕਾਲ ਪੁਰਖ ਆਪ ਹੀ ਸਭ ਕੁਝ ਹੈ।

ਥਾਪਿਆ ਨ ਜਾਇ ਕੀਤਾ ਨ ਹੋਇ ॥
ਆਪੇ ਆਪਿ ਨਿਰੰਜਨੁ ਸੋਇ ॥
ਜਿਨਿ ਸੇਵਿਆ ਤਿਨਿ ਪਾਇਆ ਮਾਨੁ ॥
ਨਾਨਕ ਗਾਵੀਐ ਗੁਣੀ ਨਿਧਾਨੁ ॥
ਗਾਵੀਐ ਸੁਣੀਐ ਮਨਿ ਰਖੀਐ ਭਾਉ ॥
ਦੁਖੁ ਪਰਹਰਿ ਸੁਖੁ ਘਰਿ ਲੈ ਜਾਇ ॥
ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ ॥
ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ ॥
ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ ॥
ਗੁਰਾ ਇਕ ਦੇਹਿ ਬੁਝਾਈ ॥
ਸਭਨਾ ਜੀਆ ਕਾ ਇਕੁ ਦਾਤਾ
ਸੋ ਮੈ ਵਿਸਰਿ ਨ ਜਾਈ ॥੫॥

ਅਕਾਲ ਪੁਰਖ ਨਾ 'ਥਾਪਿਆ' ਭਾਵ ਕਲਪਨਾ ਦੁਆਰਾ ਮੂਰਤੀ ਰੂਪ ਵਿੱਚ ਅਸਥਾਪਨ ਕੀਤਾ ਜਾ ਸਕਦਾ ਹੈ ਅਤੇ ਨਾ 'ਕੀਤਾ' ਭਾਵ ਸਾਜਿਆ ਜਾ ਸਕਦਾ ਹੈ, ਉਹ 'ਨਿਰੰਜਨ' ਅਰਥਾਤ ਮਾਇਆ ਤੋਂ ਅਲੇਪ ਆਪਣੇ ਆਪ ਤੋਂ ਪ੍ਰਗਟ ਹੋਇਆ ਹੈ। ਜੋ ਅਕਾਲ ਪੁਰਖ ਦੀ ਸਿਫ਼ਤ-ਸਲਾਹ ਰਾਹੀਂ ਪਿਆਰ ਪਾ ਕੇ ਸਿਮਰਨ ਕਰਦੇ ਹਨ, ਉਹ ਉਸ ਦੀ ਹੋਂਦ ਦਾ 'ਮਾਨੁ' ਭਾਵ ਪ੍ਰਮਾਣ ਜਾਂ ਸਬੂਤ ਪਾ ਲੈਂਦੇ ਹਨ। ਹੇ ਨਾਨਕ! ਆਉ, ਅਸੀਂ ਭੀ ਉਸ 'ਗੁਣੀ ਨਿਧਾਨੁ' ਅਰਥਾਤ ਗੁਣਾਂ ਦੇ ਭੰਡਾਰ ਅਕਾਲ ਪੁਰਖ ਦੇ ਗੁਣ ਗਾਈਏ। ਉਸ ਦੇ ਗੁਣ ਗਾ, ਸੁਣ ਕੇ ਉਸ ਦਾ 'ਭਾਉ' ਅਥਵਾ ਪਿਆਰ ਆਦਰ ਹਿਰਦੇ ਵਿੱਚ ਧਾਰੀਏ। ਇਸ ਤਰ੍ਹਾਂ ਕਰਨ ਨਾਲ ਉਹ ਸਾਡੇ ਦੁੱਖਾਂ ਨੂੰ ਪਰੇ ਹਟਾ ਕੇ ਆਤਮਿਕ ਸੁੱਖਾਂ ਦੇ ਘਰ ਵਿਚ ਲੈ ਜਾਏਗਾ। 'ਗੁਰਮੁਖਿ' ਅਰਥਾਤ ਗੁਰੂ ਦੇ ਰਾਹੀਂ ਉਚਾਰੀ ਬਾਣੀ ਹੀ ਨਾਦੰ ਅਰਥਾਤ ਗੁਰ ਸ਼ਬਦ ਹੈ, 'ਗੁਰਮੁਖਿ' ਭਾਵ ਗੁਰੂ ਦੀ ਬਾਣੀ ਜਾਂ ਗੁਰਬਾਣੀ ਵਿੱਚ ਵਾਹਿਗੁਰੂ ਸਮਾਇਆ ਹੋਇਆ ਹੈ। 'ਗੁਰੁ' ਭਾਵ ਗੁਰੂ ਦਾ ਸ਼ਬਦ ਅਰਥਵਾ ਗੁਰਬਾਣੀ ਹੀ 'ਈਸਰੁ' ਅਰਥਾਤ ਸ਼ਿਵ ਹੈ, 'ਗੁਰੁ' ਜਾਂ ਗੁਰ ਸ਼ਬਦ ਹੀ 'ਗੋਰਖੁ' ਭਾਵ ਪ੍ਰਿਥਵੀ ਦੀ ਰਖਿਆ ਕਰਨ ਵਾਲਾ ਵਿਸ਼ਨੂੰ ਹੈ, 'ਗੁਰੁ' ਜਾਂ ਗੁਰੂ ਦਾ ਸ਼ਬਦ ਹੀ 'ਪਾਰਬਤੀ ਮਾਈ' ਅਰਥਾਤ ਸ਼ਿਵ ਦੀ ਸੁਪਤਨੀ ਹੈ (ਇਸ ਦਾ ਭਾਵ ਹੈ ਕਿ ਸ਼ੁਭ ਦੇਵੀ

ਦੇਵਤਿਆਂ ਦੀ ਥਾਂ 'ਗੁਰਮੁਖਿ' ਅਥਵਾ ਗੁਰੂ ਦੇ ਮੁਖ ਤੋਂ ਨਿਕਲੀ ਗੁਰਬਾਣੀ ਹੀ ਗੁਰੂ ਹੈ, ਜੋ ਸਭ ਮੰਤਰਾਂ ਤੇ ਧਾਰਮਿਕ ਗ੍ਰੰਥਾਂ ਦੀ ਥਾਂ ਗੁਰੂ ਦੀ ਆਵਾਜ਼ ਹੈ)। ਜੇ 'ਹਉ' ਭਾਵ ਮੈਂ ਗੁਰੂ ਅਰਥਾਤ ਗੁਰ ਸ਼ਬਦ ਦੀ ਸਹਾਇਤਾ ਨਾਲ ਵਾਹਿਗੁਰੂ ਬਾਰੇ ਜਾਣ ਵੀ ਲਵਾਂ ਤਾਂ ਉਸ ਬਾਰੇ ਕੁਝ ਕਹਿ ਨਹੀਂ ਸਕਦਾ, ਕਿਉਂਕਿ ਉਸ ਦਾ ਕਥਨ ਕੀਤਾ ਨਹੀਂ ਜਾ ਸਕਦਾ। ਹੇ ਗੁਰੂ ! ਮੈਨੂੰ ਇਹ ਸੋਝੀ ਦਿਉ ਕਿ ਉਹ ਜੋ ਸਭਨਾਂ ਜੀਆਂ ਕਾ ਦਾਤਾ ਹੈ, ਮੈਨੂੰ ਕਦੇ ਨਾ ਵਿਸਰੇ।

**ਤੀਰਥਿ ਨਾਵਾ ਜੇ ਤਿਸੁ ਭਾਵਾ**
**ਵਿਣੁ ਭਾਣੇ ਕਿ ਨਾਇ ਕਰੀ ॥**
**ਜੇਤੀ ਸਿਰਠਿ ਉਪਾਈ ਵੇਖਾ**
**ਵਿਣੁ ਕਰਮਾ ਕਿ ਮਿਲੈ ਲਈ ॥**
**ਮਤਿ ਵਿਚਿ ਰਤਨ ਜਵਾਹਰ ਮਾਣਿਕ**
**ਜੇ ਇਕ ਗੁਰ ਕੀ ਸਿਖ ਸੁਣੀ ॥**
**ਗੁਰਾ ਇਕ ਦੇਹਿ ਬੁਝਾਈ ॥**
**ਸਭਨਾ ਜੀਆ ਕਾ ਇਕੁ ਦਾਤਾ**
**ਸੋ ਮੈ ਵਿਸਰਿ ਨ ਜਾਈ ॥੬॥**

ਤੀਰਥਾਂ ਉਤੇ ਤਦ ਨਹਾਵਾਂ ਜਾਂ ਇਸ਼ਨਾਨ ਕਰਾਂ, ਜੇ 'ਤਿਸੁ' ਭਾਵ ਅਕਾਲ ਪੁਰਖ ਨੂੰ ਚੰਗਾ ਲਗ ਜਾਵਾਂ; ਉਸ ਨੂੰ 'ਵਿਣੁ ਭਾਣੇ' ਅਰਥਾਤ ਭਾ ਜਾਣ ਬਗੈਰ 'ਨਾਇ' ਅਥਵਾ ਤੀਰਥੀਂ ਇਸ਼ਨਾਨ ਕਰਕੇ ਕੀ ਕਰਨਾ ਹੈ? ਜਿਤਨੀ ਸ੍ਰਿਸ਼ਟੀ ਪੈਦਾ ਕੀਤੀ ਹੋਈ ਵੇਖਦੇ ਹਾਂ, ਉਸ ਵਿੱਚ 'ਵਿਣੁ ਕਰਮਾ' ਭਾਵ ਬਿਨਾਂ ਕਰਮਾਂ (ਕੰਮ ਜਾਂ ਮੁਸ਼ਕਤ; ਰੱਬੀ ਮਿਹਰ ਜਾਂ ਬਖਸ਼ਸ਼) ਦੇ ਅਤੇ ਸ਼ੁਭ ਕਰਮਾਂ ਜਾਂ ਅਮਲਾਂ ਦੇ ਕੁਝ ਨਹੀਂ ਪ੍ਰਾਪਤ ਹੋ ਸਕਦਾ। ਸਾਡੀ ਮਤ ਵਿੱਚ ਰਤਨ, ਜਵਾਹਰ ਤੇ ਮਾਣਕ ਜਾਂ ਮੋਤੀਆਂ ਵਰਗੇ ਅਮੋਲਕ ਗੁਣਾਂ ਦੀ ਪਛਾਣ ਕਰਨ ਦੇ ਗੁਣ ਭਰੇ ਪਏ ਹਨ, ਜੋ ਗੁਰੂ ਜਾਂ ਗੁਰ ਸ਼ਬਦ ਅਰਥਾਤ ਗੁਰਬਾਣੀ ਦੀ ਸਿਖਿਆ ਲੈਣ ਨਾਲ ਪ੍ਰਗਟ ਹੁੰਦੇ ਹਨ। ਹੇ ਗੁਰੂ! ਮੈਨੂੰ ਇਕ ਗੱਲ ਦੀ ਬੂਝ ਜਾਂ ਸੋਝੀ ਦੇ ਦਿਉ ਕਿ ਅਕਾਲ ਪੁਰਖ ਜੋ ਸਾਰਿਆਂ ਜੀਵਾਂ ਦਾ ਇਕ ਦਾਤਾ ਹੈ, ਮੈਂ ਉਸ ਨੂੰ ਕਦੇ ਨਾ ਵਿਸਾਰਾਂ।

**ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ ॥**
**ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ ॥**
**ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ ॥**
**ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ ॥**

**ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ ॥**
**ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ ॥**
**ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣੁ ਕੋਇ ਕਰੇ ॥੭॥**

ਜੇ ਆਰਜਾ ਜਾਂ ਉਮਰ ਚੌਹਾਂ ਜੁਗਾਂ ਜਿੰਨੀ ਹੋ ਜਾਵੇ, ਭਾਵੇਂ ਇਸ ਤੋਂ ਵੀ ਦਸੂਣੀ ਜਾਂ ਦਸ ਗੁਣਾਂ ਹੋਰ ਵਧ ਜਾਏ; 'ਨਵਾ ਖੰਡਾ' ਅਰਥਾਤ ਸ੍ਰਿਸ਼ਟੀ ਦੇ ਕਥਿਤ ਨੌਂ ਹਿੱਸਿਆਂ ਭਾਵ ਸਾਰੀ ਦੁਨੀਆਂ ਵਿੱਚ ਜਾਣੇ ਜਾਈਏ ਜਾਂ ਪ੍ਰਸਿੱਧ ਹੋਈਏ ਅਤੇ ਆਦਰ ਨਾਲ ਹਰ ਕੋਈ ਨਾਲ ਟੁਰਨ ਲਈ ਤਿਆਰ ਹੋਏ; ਸਾਰੀ ਦੁਨੀਆਂ ਵਿੱਚ ਚੰਗਾ ਨਾਮ ਪੈਦਾ ਕਰਕੇ ਐਨਾ ਜਸ ਤੇ ਕੀਰਤੀ ਖਟ ਲਈਏ, ਕਿ ਸਭ ਚੰਗਾ-ਚੰਗਾ ਹੀ ਕਹਿਣ; ਪਰ ਜੇ ਅਕਾਲ ਪੁਰਖ ਦੀ 'ਨਦਰਿ' ਅਰਥਾਤ ਮਿਹਰ ਦੀ ਨਜ਼ਰ ਵਿੱਚ ਨਹੀਂ ਆਏ, ਤਾਂ ਕੋਈ ਵਾਤ ਜਾਂ ਖਬਰ ਵੀ ਨਹੀਂ ਪੁੱਛਦਾ। ਇਸ ਤਰ੍ਹਾਂ 'ਕੀਟਾ ਅੰਦਰਿ ਕੀਟੁ' ਭਾਵ ਕੀੜਿਆਂ ਵਿਚੋਂ ਵੀ ਨੀਵੀਂ ਤਰ੍ਹਾਂ ਦੇ ਕੀੜੇ ਅਰਥਾਤ ਜੀਵਿਆਂ ਵਿਚੋਂ ਵੀ ਨੀਵੇਂ ਗਿਣੇ ਜਾਈਦਾ ਅਤੇ ਆਪਣੇ ਕੀਤੇ ਹੋਏ ਦੋਸ਼ਾ ਕਾਰਨ ਦੋਸ਼ੀ ਠਹਿਰਾਏ ਜਾਂਦੇ ਹਾਂ। ਹੇ ਨਾਨਕ! ਉਹ ਅਕਾਲ ਪੁਰਖ 'ਨਿਰਗੁਣਿ' ਭਾਵ ਗੁਣ-ਹੀਣ ਮਨੁੱਖਾਂ ਵਿੱਚ ਵੀ ਗੁਣ ਪੈਦਾ ਕਰ ਦਿੰਦਾ ਹੈ ਅਤੇ 'ਗੁਣਵੰਤਿਆ' ਅਥਵਾ ਗੁਣਵਾਨਾਂ ਨੂੰ ਹੋਰ ਗੁਣ ਬਖਸ਼ਦਾ ਹੈ। ਐਸਾ ਕੋਈ ਨਹੀਂ ਦਿਸਦਾ ਜੋ ਉਸ ਅਕਾਲ ਪੁਰਖ ਨੂੰ ਵੀ ਕੋਈ ਗੁਣ ਲਾ ਸਕੇ।

**ਸੁਣਿਐ ਸਿਧ ਪੀਰ ਸੁਰਿ ਨਾਥ ॥**
**ਸੁਣਿਐ ਧਰਤਿ ਧਵਲ ਆਕਾਸ ॥**
**ਸੁਣਿਐ ਦੀਪ ਲੋਅ ਪਾਤਾਲ ॥**
**ਸੁਣਿਐ ਪੋਹਿ ਨ ਸਕੈ ਕਾਲੁ ॥**
**ਨਾਨਕ ਭਗਤਾ ਸਦਾ ਵਿਗਾਸੁ ॥**
**ਸੁਣਿਐ ਦੂਖ ਪਾਪ ਕਾ ਨਾਸੁ ॥੮॥**

ਗੁਰੂ ਦੀ ਸਿਖਿਆ ਅਥਵਾ ਗੁਰਬਾਣੀ ਸੁਣਨ ਨਾਲ, ਅਕਾਲ ਪੁਰਖ ਦੀ ਉਸਤਤ ਕਰਦਿਆਂ ਸੁਰਤ ਜੋੜਨ ਨਾਲ 'ਸਿਧ' ਅਥਵਾ ਸਿਧੀ ਪ੍ਰਾਪਤ ਕਰ ਚੁਕੇ ਪੁਰਖਾਂ ਪੀਰਾਂ, 'ਸੁਰਿ' ਅਰਥਾਤ ਦੇਵਤਿਆਂ ਤੇ 'ਨਾਥ' ਭਾਵ ਜੋਗੀਆਂ ਦੇ ਵਡਕਿਆਂ ਦਾ ਗਿਆਨ ਹੋ ਜਾਂਦਾ ਹੈ ਕਿ ਉਹ ਕਿੱਥੇ ਕੁ ਪੁਜੇ ਹੋਏ ਸਨ। ਗੁਰਬਾਣੀ ਸੁਣ ਕੇ ਸੁਰਤ ਵਿੱਚ ਧਾਰਨ ਕਰਨ ਨਾਲ ਧਰਤੀ, 'ਧਵਲ' (ਧਰਤੀ ਚੁਕਣ ਵਾਲਾ ਕਲਪਿਤ ਬਲਦ, ਜੋ ਧਰਤੀ ਚੁਕ ਕੇ ਖੜਾ ਮਿਥਿਆ ਗਿਆ ਹੈ) ਤੇ ਆਕਾਸ ਦਾ ਗਿਆਨ ਹੋ ਜਾਂਦਾ ਹੈ ਕਿ ਧਰਤੀ ਤੇ ਆਕਾਸ ਦਾ ਆਸਰਾ ਉਹ ਅਕਾਲ ਪੁਰਖ ਆਪ ਹੈ ਅਤੇ ਇਹ ਸਭ ਕੁਝ ਬੈਲ ਆਸਰੇ ਖੜਾ ਨਹੀਂ ਹੈ। ਗੁਰੂ ਦੀ ਸਿਖਿਆ ਸੁਣਨ ਤੇ ਧਾਰਨ

ਨਾਲ ਹੀ 'ਦੀਪ' ਭਾਵ ਧਰਤੀ ਦੇ ਭਾਗਾਂ (ਜੋ ਸਤ ਮੰਨੇ ਜਾਂਦੇ ਹਨ), 'ਲੋਅ' ਅਰਥਾਤ ਲੋਕਾਂ ਜਾਂ ਭਵਨਾਂ (ਉਪਰਲੇ ਲੋਕਾਂ ਤੇ ਪਾਤਾਲ ਭਾਵ ਧਰਤੀ ਦੇ ਹੇਠਲੇ ਲੋਕਾਂ) ਦਾ ਗਿਆਨ ਹੁੰਦਾ ਹੈ ਅਤੇ ਇਹ ਸੂਝ ਮਿਲਦੀ ਹੈ ਕਿ ਇਨ੍ਹਾਂ ਸਭ ਵਿੱਚ ਅਕਾਲ ਪੁਰਖ ਆਪ ਵਿਆਪਕ ਹੈ। ਗੁਰਬਾਣੀ ਸੁਣਨ ਨਾਲ ਮੌਤ ਦਾ ਡਰ ਵੀ ਮਨੁੱਖ ਨੂੰ ਨਹੀਂ ਪੋਹੰਦਾ ਭਾਵ ਮੌਤ ਦੀ ਅਸਲੀਅਤ ਦਾ ਗਿਆਨ ਹੋ ਜਾਂਦਾ ਹੈ। ਹੇ ਨਾਨਕ ! ਭਗਤ ਭਾਵ ਰੱਬ ਦੇ ਪਿਆਰੇ ਤਾਂ ਸਦਾ 'ਵਿਗਾਸੁ' ਅਥਵਾ ਅਨੰਦ ਤੇ ਖੇੜੇ ਵਿੱਚ ਰਹਿੰਦੇ ਹਨ ਕਿਉਂਕਿ ਨਾਮ ਸੁਣਨ ਨਾਲ ਉਨ੍ਹਾਂ ਦੇ ਦੁੱਖਾਂ ਤੇ ਪਾਪਾਂ ਦਾ ਨਾਸ ਹੋ ਜਾਂਦਾ ਹੈ।

**ਸੁਣਿਐ ਈਸਰੁ ਬਰਮਾ ਇੰਦੁ ॥**
**ਸੁਣਿਐ ਮੁਖਿ ਸਾਲਾਹਣ ਮੰਦੁ ॥**
**ਸੁਣਿਐ ਜੋਗ ਜੁਗਤਿ ਤਨਿ ਭੇਦ ॥**
**ਸੁਣਿਐ ਸਾਸਤ ਸਿਮ੍ਰਿਤਿ ਵੇਦ ॥**
**ਨਾਨਕ ਭਗਤਾ ਸਦਾ ਵਿਗਾਸੁ ॥**
**ਸੁਣਿਐ ਦੂਖ ਪਾਪ ਕਾ ਨਾਸੁ ॥੯॥**

ਗੁਰੂ ਦੀ ਸਿਖਿਆ ਭਾਵ ਗੁਰਬਾਣੀ ਵਿੱਚ ਅਕਾਲ ਪੁਰਖ ਦੀ ਉਸਤਤ ਸੁਣ ਕੇ ਹਿਰਦੇ ਵਿੱਚ ਧਾਰਨ ਨਾਲ 'ਈਸਰੁ' ਭਾਵ ਸ਼ਿਵ ਜੀ, ਬ੍ਰਹਮਾ ਅਤੇ 'ਇੰਦ' ਅਰਥਾਤ ਇੰਦਰ ਦੇਵਤਾ ਬਾਰੇ ਅਸਲ ਗਿਆਨ ਹੁੰਦਾ ਹੈ ਅਤੇ ਉਨ੍ਹਾਂ ਦੀਆਂ ਸ਼ਕਤੀਆਂ ਸੰਬੰਧੀ ਪਏ ਗਲਤ ਭਰਮ ਤੇ ਭੁਲੇਖੇ ਦੂਰ ਹੋ ਜਾਂਦੇ ਹਨ। ਗੁਰੂ ਦੀ ਸਿਖਿਆ ਭਾਵ ਗੁਰਬਾਣੀ ਵਿੱਚ ਅਕਾਲ ਪੁਰਖ ਦੀ ਉਸਤਤ ਸੁਣਨ ਤੇ ਧਾਰਨ ਨਾਲ 'ਮੰਦੁ' ਅਰਥਾਤ ਮੰਦਾ ਮਨੁੱਖ ਵੀ 'ਮੁਖਿ' ਭਾਵ ਮੂੰਹੋਂ ਅਕਾਲ ਪੁਰਖ ਦੀ ਸਿਫ਼ਤ ਸਲਾਹੁਣਾ ਕਰਨ ਲੱਗ ਪੈਂਦਾ ਹੈ। ਗੁਰੂ ਦੀ ਸਿਖਿਆ ਭਾਵ ਗੁਰਬਾਣੀ ਵਿੱਚ ਅਕਾਲ ਪੁਰਖ ਦੀ ਉਸਤਤ ਸੁਣਨ ਤੇ ਧਾਰਨ ਨਾਲ ਜੋਗ ਦੀ ਜੁਗਤੀ (ਢੰਗ) ਅਤੇ 'ਤਨਿ ਭੇਦ' ਭਾਵ ਸਰੀਰ ਅੰਦਰਲੀਆਂ ਗੁਝੀਆਂ ਕਿਰਿਆਵਾਂ ਦੇ ਰਹੱਸ ਦਾ ਗਿਆਨ ਹੋ ਜਾਂਦਾ ਹੈ ਕਿ ਇਹ ਸਰੀਰ ਕਿਸ ਤਰ੍ਹਾਂ ਸੂਖਮ ਹਸਤੀ ਅਰਥਾਤ ਅਕਾਲ ਪੁਰਖ ਨਾਲ ਜੁੜਿਆ ਹੋਇਆ ਹੈ ਅਤੇ ਉਸ ਦੇ ਚਲਾਏ ਵਿੱਚ ਹੀ ਚਲਦਾ ਹੈ। ਗੁਰੂ ਦੀ ਸਿਖਿਆ ਭਾਵ ਗੁਰਬਾਣੀ ਵਿੱਚ ਅਕਾਲ ਪੁਰਖ ਦੀ ਉਸਤਤ ਸੁਣਨ ਤੇ ਧਾਰਨ ਨਾਲ ਸ਼ਾਸਤ੍ਰਾਂ, ਸਿਮ੍ਰਿਤੀਆਂ ਅਤੇ ਵੇਦਾਂ ਦੇ ਗਿਆਨ ਦੀ ਅਸਲੀਅਤ ਦਾ ਅਨੁਭਵ ਹੋ ਜਾਂਦਾ ਹੈ। ਹੇ ਨਾਨਕ ! ਭਗਤ ਭਾਵ ਰੱਬ ਦੇ ਪਿਆਰੇ ਤਾਂ ਸਦਾ 'ਵਿਗਾਸੁ' ਅਥਵਾ ਅਨੰਦ ਤੇ ਖੇੜੇ ਵਿੱਚ ਰਹਿੰਦੇ ਹਨ ਕਿਉਂਕਿ ਨਾਮ ਸੁਣਨ ਨਾਲ ਉਨ੍ਹਾਂ ਦੇ ਦੁੱਖਾਂ ਤੇ ਪਾਪਾਂ ਦਾ ਨਾਸ ਹੋ ਜਾਂਦਾ ਹੈ।

**ਸੁਣਿਐ ਸਤੁ ਸੰਤੋਖੁ ਗਿਆਨੁ ॥**
**ਸੁਣਿਐ ਅਠਸਠਿ ਕਾ ਇਸਨਾਨੁ ॥**
**ਸੁਣਿਐ ਪੜਿ ਪੜਿ ਪਾਵਹਿ ਮਾਨੁ ॥**
**ਸੁਣਿਐ ਲਾਗੈ ਸਹਜਿ ਧਿਆਨੁ ॥**
**ਨਾਨਕ ਭਗਤਾ ਸਦਾ ਵਿਗਾਸੁ ॥**
**ਸੁਣਿਐ ਦੂਖ ਪਾਪ ਕਾ ਨਾਸੁ ॥੧੦॥**

ਗੁਰੂ ਦੀ ਸਿਖਿਆ ਭਾਵ ਗੁਰਬਾਣੀ ਵਿੱਚ ਪ੍ਰਭੂ ਨਾਮ ਦੀ ਉਸਤਤ ਸੁਣਨ ਤੇ ਹਿਰਦੇ ਵਿੱਚ ਧਾਰਨ ਨਾਲ 'ਸਤੁ' ਭਾਵ ਸੱਚ, 'ਸੰਤੋਖੁ' (ਸਬਰ-ਸਬੂਰੀ) ਤੇ 'ਗਿਆਨੁ' ਅਥਵਾ ਬ੍ਰਹਮ ਵਿਚਾਰ ਦਾ ਗਿਆਨ ਹੋ ਜਾਂਦਾ ਹੈ। ਗੁਰੂ ਦੀ ਸਿਖਿਆ ਭਾਵ ਗੁਰਬਾਣੀ ਵਿੱਚ ਪ੍ਰਭੂ ਨਾਮ ਦੀ ਉਸਤਤ ਸੁਣਨ ਤੇ ਧਾਰਨ ਨਾਲ ਅਠਾਹਠ ਤੀਰਥਾਂ ਦੇ ਇਸ਼ਨਾਨ ਦਾ ਫਲ ਮਿਲ ਜਾਂਦਾ ਹੈ (ਭਾਵ ਫਿਰ ਤੀਰਥਾਂ ਦੇ ਇਸ਼ਨਾਨ ਦੀ ਲੋੜ ਨਹੀਂ ਭਾਸਦੀ)। ਗੁਰੂ ਦੀ ਸਿਖਿਆ ਭਾਵ ਗੁਰਬਾਣੀ ਵਿੱਚ ਪ੍ਰਭੂ ਨਾਮ ਦੀ ਉਸਤਤ ਸੁਣਨ ਤੇ ਧਾਰਨ ਨਾਲ ਬੜਾ 'ਮਾਨੁ' ਭਾਵ ਸਤਿਕਾਰ ਮਿਲਦਾ ਹੈ, ਜੋ ਪੜ੍ਹ-ਪੜ੍ਹ ਕੇ ਇਕ ਰਸ ਵਾਚਣ ਦੀ ਘਾਲ ਦੇ ਸਦਕਾ ਹੁੰਦਾ ਹੈ। ਗੁਰੂ ਦੀ ਸਿਖਿਆ ਜਾਂ ਗੁਰਬਾਣੀ ਵਿੱਚ ਪ੍ਰਭੂ ਨਾਮ ਦੀ ਉਸਤਤ ਸੁਣਨ ਤੇ ਧਾਰਨ ਨਾਲ ਸਹਿਜੇ ਹੀ ਪ੍ਰਭੂ ਵਿੱਚ ਧਿਆਨ ਲੱਗ ਜਾਂਦਾ ਹੈ ਅਰਥਾਤ ਸੁਰਤ ਪ੍ਰਭੂ ਚਰਨਾਂ ਵਿੱਚ ਜੁੜ ਜਾਂਦੀ ਹੈ। ਹੇ ਨਾਨਕ!ਭਗਤ ਜਾਂ ਰੱਬ ਦੇ ਪਿਆਰੇ ਸਦਾ 'ਵਿਗਾਸ' ਭਾਵ ਖੇੜੇ ਤੇ ਅਨੰਦ ਵਿੱਚ ਰਹਿੰਦੇ ਹਨ, ਕਿਉਂਕਿ ਨਾਮ ਸੁਣਨ ਨਾਲ ਦੁੱਖਾਂ ਤੇ ਪਾਪਾਂ ਦਾ ਨਾਸ ਹੋ ਜਾਂਦਾ ਹੈ।

**ਸੁਣਿਐ ਸਰਾ ਗੁਣਾ ਕੇ ਗਾਹ ॥**
**ਸੁਣਿਐ ਸੇਖ ਪੀਰ ਪਾਤਿਸਾਹ ॥**
**ਸੁਣਿਐ ਅੰਧੇ ਪਾਵਹਿ ਰਾਹੁ ॥**
**ਸੁਣਿਐ ਹਾਥ ਹੋਵੈ ਅਸਗਾਹੁ ॥**
**ਨਾਨਕ ਭਗਤਾ ਸਦਾ ਵਿਗਾਸੁ ॥**
**ਸੁਣਿਐ ਦੂਖ ਪਾਪ ਕਾ ਨਾਸੁ ॥੧੧॥**

ਗੁਰੂ ਦੀ ਸਿਖਿਆ ਅਥਵਾ ਗੁਰਬਾਣੀ ਵਿੱਚ ਪ੍ਰਭੂ ਨਾਮ ਦੀ ਉਸਤਤ ਸੁਣਨ ਤੇ ਧਾਰਨ ਨਾਲ 'ਸਰਾ ਗੁਣਾ ਕੇ ਗਾਹ' ਭਾਵ ਗੁਣਾਂ ਦੇ ਸਰੋਵਰਾਂ ਨੂੰ ਗਾਹ ਲਈਦਾ ਹੈ ਅਰਥਾਤ ਜੀਵਨ ਦੇ ਡੂੰਘੇ ਗੁਣਾਂ ਦੀ ਸੂਝ ਵਾਲੇ ਹੋ ਜਾਂਦੇ ਹਾਂ। ਗੁਰੂ ਦੀ ਸਿਖਿਆ ਅਥਵਾ ਗੁਰਬਾਣੀ ਵਿੱਚ ਪ੍ਰਭੂ ਨਾਮ ਦੀ ਉਸਤਤ ਸੁਣਨ ਤੇ ਧਾਰਨ ਨਾਲ ਸ਼ੇਖ, ਪੀਰ, ਪਾਤਸ਼ਾਹ ਸਮਾਨ ਪਦਵੀ ਦੀ ਪ੍ਰਾਪਤੀ ਹੋ ਜਾਂਦੀ ਹੈ ਭਾਵ ਦੀਨ-ਦੁਨੀ ਦੇ

ਆਗੂ ਤੇ ਸਰਦਾਰ ਬਣ ਜਾਈਦਾ ਹੈ। ਪ੍ਰਭੂ ਨਾਮ ਦੀ ਉਸਤਤ ਸੁਣ ਕੇ ਸੁਰਤ ਜੋੜਨ ਨਾਲ 'ਅੰਧੇ ਪਾਵਹਿ ਰਾਹੁ' ਭਾਵ ਅਗਿਆਨੀ ਵੀ ਪ੍ਰਭੂ ਮਿਲਾਪ ਦੇ ਰਾਹ ਦਾ ਜੀਵਨ ਗਿਆਨ ਪਾ ਲੈਂਦੇ ਹਨ। ਪ੍ਰਭੂ ਨਾਮ ਦੀ ਉਸਤਤ ਸੁਣਨ ਤੇ ਧਾਰਨ ਨਾਲ 'ਹਾਥ ਹੋਵੈ ਅਸਗਾਹੁ' ਭਾਵ ਸੰਸਾਰ ਰੂਪੀ ਸਾਗਰ ਦੀ ਅਥਾਹ ਡੂੰਘਾਈ ਦਾ ਪਤਾ ਲੱਗ ਜਾਂਦਾ ਹੈ ਅਤੇ ਇਸ ਭਉਜਲ ਸੰਸਾਰ ਦੀ ਅਸਲੀਅਤ ਸਮਝ ਆ ਜਾਂਦੀ ਹੈ। ਹੇ ਨਾਨਕ! ਭਗਤ ਜਾਂ ਰੱਬ ਦੇ ਪਿਆਰੇ ਤਾਂ ਸਦਾ 'ਵਿਗਾਸੁ' ਭਾਵ ਖੇੜੇ ਤੇ ਅਨੰਦ ਵਿੱਚ ਰਹਿੰਦੇ ਹਨ ਅਤੇ ਨਾਮ ਸੁਣਨ ਨਾਲ ਉਨ੍ਹਾਂ ਦੇ ਦੁੱਖਾਂ ਤੇ ਪਾਪਾਂ ਦਾ ਨਾਸ ਹੋ ਜਾਂਦਾ ਹੈ।

**ਮੰਨੇ ਕੀ ਗਤਿ ਕਹੀ ਨ ਜਾਇ ॥**
**ਜੇ ਕੋ ਕਹੈ ਪਿਛੈ ਪਛੁਤਾਇ ॥**
**ਕਾਗਦਿ ਕਲਮ ਨ ਲਿਖਣਹਾਰੁ ॥**
**ਮੰਨੇ ਕਾ ਬਹਿ ਕਰਨਿ ਵੀਚਾਰੁ ॥**
**ਐਸਾ ਨਾਮੁ ਨਿਰੰਜਨੁ ਹੋਇ ॥**
**ਜੇ ਕੋ ਮੰਨਿ ਜਾਣੈ ਮਨਿ ਕੋਇ ॥੧੨॥**

(ਗੁਰੂ ਦੀ ਸਿਖਿਆ ਜਾਂ ਗੁਰਬਾਣੀ ਵਿੱਚ ਦਰਸਾਏ) ਪ੍ਰਭੂ ਨਾਮ ਨੂੰ 'ਮੰਨੇ' ਭਾਵ ਮੰਨ ਲੈਣ ਵਾਲੇ ਦੀ 'ਗਤਿ' (ਗਤੀ) ਅਰਥਾਤ ਆਤਮਿਕ ਅਵਸਥਾ ਦਾ ਬਿਆਨ ਨਹੀਂ ਕੀਤਾ ਜਾ ਸਕਦਾ। ਜੇ ਕੋਈ ਕਹਿੰਦਾ ਵੀ ਹੈ, ਤਾਂ ਉਹ ਪਿੱਛੋਂ ਪਛਤਾਉਂਦਾ ਹੈ ਅਥਵਾ ਸ਼ਰਮਿੰਦਾ ਹੁੰਦਾ ਹੈ ਕਿਉਂਕਿ ਉਸ ਅਵਸਥਾ ਦਾ ਕਦੇ ਪੂਰੀ ਤਰ੍ਹਾਂ ਬਿਆਨ ਹੋ ਹੀ ਨਹੀਂ ਸਕਦਾ। ਫਿਰ ਨਾ ਇਤਨਾ 'ਕਾਗਦਿ' ਭਾਵ ਕਾਗਜ਼ ਹੈ, ਨਾ ਕੋਈ ਕਲਮ, ਨਾ ਕੋਈ 'ਲਿਖਣਹਾਰੁ' ਭਾਵ ਲਿਖਾਰੀ ਹੈ ਕਿ ਪ੍ਰਭੂ ਨਾਮ ਮੰਨ ਲੈਣ ਵਾਲੇ ਦੀ ਆਤਮਿਕ ਅਵਸਥਾ ਦੀ ਵਡਿਆਈ ਬਾਰੇ ਰਲ ਬੈਠ ਕੇ ਵਿਚਾਰ ਕਰਨ ਬਾਅਦ ਉਸਨੂੰ ਲਿਖਤ ਵਿੱਚ ਲਿਆ ਸਕੇ। ਪ੍ਰਭੂ ਦਾ ਹਰਿਨਾਮ ਐਸਾ ਹੈ, ਜੋ 'ਨਿਰੰਜਨੁ', ਅਥਵਾ ਮਾਇਆ ਤੋਂ ਨਿਰਲੇਪ ਹੈ, ਜੇ ਕੋਈ ਇਹ ਮੰਨ ਕੇ ਵੇਖੇ ਤਾਂ ਹੀ ਇਹ ਗੱਲ ਸਮਝ ਆਉਂਦੀ ਹੈ।

**ਮੰਨੈ ਸੁਰਤਿ ਹੋਵੈ ਮਨਿ ਬੁਧਿ ॥**
**ਮੰਨੈ ਸਗਲ ਭਵਣ ਕੀ ਸੁਧਿ ॥**
**ਮੰਨੈ ਮੁਹਿ ਚੋਟਾ ਨਾ ਖਾਇ ॥**
**ਮੰਨੈ ਜਮ ਕੈ ਸਾਥਿ ਨ ਜਾਇ ॥**
**ਐਸਾ ਨਾਮੁ ਨਿਰੰਜਨੁ ਹੋਇ ॥**
**ਜੇ ਕੋ ਮੰਨਿ ਜਾਣੈ ਮਨਿ ਕੋਇ ॥੧੩॥**

(ਗੁਰੂ ਦੀ ਸਿਖਿਆ ਜਾਂ ਗੁਰਬਾਣੀ ਵਿਚ ਦਰਸਾਏ) **ਪ੍ਰਭੂ ਨਾਮ ਮੰਨਣ** ਨਾਲ ਭਾਵ ਪ੍ਰਭੂ ਦੇ ਨਾਮ ਵਿੱਚ ਲਗਨ ਲਾ ਲੈਣ ਨਾਲ 'ਸੁਰਤਿ' ਭਾਵ ਚੇਤਨਾ ਅਤੇ ਮਨ ਵਿੱਚ 'ਬੁਧਿ' ਅਰਥਾਤ ਉਤੱਮ ਵਿਚਾਰ ਜਾਗ੍ਰਤ ਹੋ ਕੇ ਸਮਝ ਵਿੱਚ ਆ ਜਾਂਦੇ ਹਨ, ਜਿਸ ਨਾਲ ਮਾਇਆ ਵਿੱਚ ਸੁੱਤਾ ਮਨ ਜਾਗ ਪੈਂਦਾ ਹੈ, ਸਾਰੇ ਭਵਨਾਂ ਜਾਂ ਧਰਤ ਮੰਡਲਾਂ ਦੀ ਸੋਝੀ ਹੋ ਜਾਂਦੀ ਹੈ ਕਿ ਹਰ ਥਾਂ ਪ੍ਰਭੂ ਵਿਆਪਕ ਹੈ। ਪ੍ਰਭੂ ਨਾਮ ਮੰਨਣ ਨਾਲ 'ਮੁਹਿ ਚੋਟਾ' ਭਾਵ ਮੂੰਹ ਉਤੇ ਸੰਸਾਰਕ ਵਿਕਾਰਾਂ ਤੇ ਭਰਮਾਂ ਦੀਆਂ ਚੋਟਾਂ ਨਹੀਂ ਖਾਣੀਆਂ ਪੈਂਦੀਆਂ ਕਿਉਂਕਿ ਇਨ੍ਹਾਂ ਲਾਲਸਾਵਾਂ ਦੇ ਦਾਬੇ ਦੇ ਪ੍ਰਭਾਵ ਤੋਂ ਉਤੇ ਹੋ ਜਾਈਦਾ ਹੈ। ਪ੍ਰਭੂ ਨਾਮ ਮੰਨਣ ਨਾਲ ਜਮ ਭਾਵ ਮੌਤ ਦੇ ਦੂਤ ਦਾ ਡਰ ਨਹੀਂ ਰਹਿੰਦਾ ਅਤੇ ਜਨਮ-ਮਰਨ ਦੀ ਅਸਲੀਅਤ ਦਾ ਗਿਆਨ ਸਮਝ ਵਿੱਚ ਆ ਜਾਂਦਾ ਹੈ। ਪ੍ਰਭੂ ਦਾ 'ਹਰਿਨਾਮ' ਐਸਾ ਹੈ, ਜੋ 'ਨਿਰੰਜਨੁ' ਭਾਵ ਮਾਇਆ ਤੋਂ ਨਿਰਲੇਪ ਹੈ, ਜੇ ਕੋਈ ਇਹ ਮੰਨ ਕੇ ਇਸ ਦੀ ਲਗਨ ਲਗਾ ਕੇ ਇਸਨੂੰ ਮਨ ਵਿੱਚ ਵਸਾ ਲਏ ਤਾਂ ਹੀ ਇਹ ਗੱਲ ਸਮਝ ਆਉਂਦੀ ਹੈ।

**ਮੰਨੈ ਮਾਰਗਿ ਠਾਕ ਨ ਪਾਇ ॥**
**ਮੰਨੈ ਪਤਿ ਸਿਉ ਪਰਗਟੁ ਜਾਇ ॥**
**ਮੰਨੈ ਮਗੁ ਨ ਚਲੈ ਪੰਥੁ ॥**
**ਮੰਨੈ ਧਰਮ ਸੇਤੀ ਸਨਬੰਧੁ ॥**
**ਐਸਾ ਨਾਮੁ ਨਿਰੰਜਨੁ ਹੋਇ ॥**
**ਜੇ ਕੋ ਮੰਨਿ ਜਾਣੈ ਮਨਿ ਕੋਇ ॥੧੪॥**

ਪ੍ਰਭੂ ਨਾਮ ਨੂੰ ਮੰਨਣ ਨਾਲ ਸੁੱਚਜੇ ਜੀਵਨ ਮਾਰਗ ਤੇ ਵਿਚਰਨ ਲਈ 'ਠਾਕ' ਅਥਵਾ (ਵਿਸ਼ੇ-ਵਿਕਾਰਾਂ ਦੀ ਕੋਈ) ਰੁਕਾਵਟ ਪੇਸ਼ ਨਹੀਂ ਆਉਂਦੀ ਅਤੇ 'ਪਤਿ ਸਿਉ' ਭਾਵ ਇਜ਼ਤ ਨਾਲ 'ਪਰਗਟੁ' ਅਰਥਾਤ ਸੰਸਾਰ ਵਿੱਚ ਸ਼ੋਭਾ ਖੱਟ ਕੇ ਜਾਈਦਾ ਹੈ। ਪ੍ਰਭੂ ਨਾਮ ਨੂੰ ਮੰਨਣ ਨਾਲ 'ਮਗੁ' ਭਾਵ ਧਰਮ ਮਾਰਗ ਦੇ 'ਪੰਥੁ' ਅਥਵਾ ਧਾਰਮਿਕ ਕਰਮ-ਕਾਂਡੀ ਫੋਕੀਆਂ ਲਕੀਰਾਂ ਤੇ ਚਲਣ ਦੀ ਥਾਂ 'ਸਨਬੰਧੁ' ਜਾਂ ਨਾਤਾ ਸਿੱਧਾ ਧਰਮ ਭਾਵ ਪ੍ਰਭੂ ਸਰੂਪ ਨਾਲ ਜੁੜ ਜਾਂਦਾ ਹੈ ਅਤੇ ਹਰ ਪ੍ਰਕਾਰ ਦੀ ਵਿਖੇਪਤਾ ਤੋਂ ਬਚ ਜਾਈਦਾ ਹੈ। ਪ੍ਰਭੂ ਦਾ ਹਰਿਨਾਮ ਐਸਾ ਹੈ, ਜੋ 'ਨਿਰੰਜਨੁ' ਭਾਵ ਮਾਇਆ ਤੋਂ ਨਿਰਲੇਪ ਹੈ, ਜੇ ਕੋਈ ਇਹ ਮੰਨ ਕੇ ਇਹ ਗੱਲ ਮਨ ਵਿੱਚ ਵਸਾ ਲਏ, ਤਾਂ ਹੀ ਇਹ ਸਮਝ ਆਉਂਦੀ ਹੈ।

**ਮੰਨੈ ਪਾਵਹਿ ਮੋਖੁ ਦੁਆਰੁ ॥**
**ਮੰਨੈ ਪਰਵਾਰੈ ਸਾਧਾਰੁ ॥**
**ਮੰਨੈ ਤਰੈ ਤਾਰੇ ਗੁਰੁ ਸਿਖ ॥**

ਮੰਨੈ ਨਾਨਕ ਭਵਹਿ ਨ ਭਿਖ ॥
ਐਸਾ ਨਾਮੁ ਨਿਰੰਜਨੁ ਹੋਇ ॥
ਜੇ ਕੋ ਮੰਨਿ ਜਾਣੈ ਮਨਿ ਕੋਇ ॥੧੫॥

ਪ੍ਰਭੂ ਨਾਮ ਨੂੰ ਮੰਨ ਲੈਣ ਨਾਲ 'ਮੋਖੁ ਦੁਆਰੁ' ਅਰਥਾਤ ਮੁਕਤੀ ਦਾ ਦਰ ਪਾ ਲਈਦਾ ਹੈ ਭਾਵ ਮਾਇਆ ਦੇ ਕੂੜੇ ਝਮੇਲਿਆਂ ਤੋਂ ਖਲਾਸੀ ਪਾ ਲਈਦਾ ਹੈ। ਪ੍ਰਭੂ ਨਾਮ ਨੂੰ ਮੰਨ ਲੈਣ ਨਾਲ ਪਰਵਾਰ ਨੂੰ 'ਸਾਧਾਰੁ' ਅਰਥਾਤ ਨਾਮ ਦੀ ਟੇਕ ਦਾ ਆਸਰਾ ਦੇ ਕੇ ਸੁਧਾਰ ਲਈਦਾ ਹੈ। ਪ੍ਰਭੂ ਨਾਮ ਨੂੰ ਮੰਨ ਲੈਣ ਨਾਲ ਸੰਸਾਰ ਦੇ ਭਵ-ਸਾਗਰ ਤੋਂ ਆਪ ਤਰ ਜਾਈਦਾ ਹੈ ਅਤੇ ਹੋਰਨਾਂ ਨੂੰ ਗੁਰੂ ਦੀ ਸਿਖਿਆ ਦਾ ਉਪਦੇਸ਼ ਦ੍ਰਿੜ੍ਹ ਕਰਾਕੇ ਤਾਰ ਦੇਈਦਾ ਹੈ। ਹੇ ਨਾਨਕ! ਪ੍ਰਭੂ ਨਾਮ ਨੂੰ ਮੰਨ ਲੈਣ ਨਾਲ, ਦਰ-ਦਰ ਦੀ ਭਿਖਿਆ ਮੰਗਣ ਲਈ ਨਹੀਂ ਭੌਂਦੇ ਫਿਰਦੇ ਰਹਿਣਾ ਪੈਂਦਾ ਭਾਵ ਥਾਂ-ਥਾਂ ਤੋਂ ਧਰਮ ਉਪਦੇਸ਼ ਨਹੀਂ ਲੈਣਾ ਪੈਂਦਾ ਅਤੇ ਅਡੋਲ ਨਾਮ ਦੇ ਨਿਸ਼ਚੇ ਨਾਲ ਜੁੜ ਜਾਈਦਾ ਹੈ। ਪ੍ਰਭੂ ਦਾ ਹਰਿ ਨਾਮ ਐਸਾ ਹੈ, ਜੋ 'ਨਿਰੰਜਨੁ' ਭਾਵ ਮਾਇਆ ਤੋਂ ਨਿਰਲੇਪ ਹੈ, ਜੇ ਕੋਈ ਇਹ ਮਨ ਕੇ ਇਸ ਦੀ ਲਗਨ ਲਗਾ ਕੇ ਮਨ ਵਿੱਚ ਵਸਾ ਲਏ, ਤਾਂ ਹੀ ਇਹ ਗੱਲ ਸਮਝ ਆਉਂਦੀ ਹੈ।

ਪੰਚ ਪਰਵਾਣ ਪੰਚ ਪਰਧਾਨੁ ॥
ਪੰਚੇ ਪਾਵਹਿ ਦਰਗਹਿ ਮਾਨੁ ॥
ਪੰਚੇ ਸੋਹਹਿ ਦਰਿ ਰਾਜਾਨੁ ॥
ਪੰਚਾ ਕਾ ਗੁਰੁ ਏਕੁ ਧਿਆਨੁ ॥
ਜੇ ਕੋ ਕਹੈ ਕਰੈ ਵੀਚਾਰੁ ॥
ਕਰਤੇ ਕੈ ਕਰਣੈ ਨਾਹੀ ਸੁਮਾਰੁ ॥
ਧੌਲੁ ਧਰਮੁ ਦਇਆ ਕਾ ਪੂਤੁ ॥
ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ॥
ਜੇ ਕੋ ਬੁਝੈ ਹੋਵੈ ਸਚਿਆਰੁ ॥
ਧਵਲੈ ਉਪਰਿ ਕੇਤਾ ਭਾਰੁ ॥
ਧਰਤੀ ਹੋਰੁ ਪਰੈ ਹੋਰੁ ਹੋਰੁ ॥
ਤਿਸ ਤੇ ਭਾਰੁ ਤਲੈ ਕਵਣੁ ਜੋਰੁ ॥
ਜੀਅ ਜਾਤਿ ਰੰਗਾ ਕੇ ਨਾਵ ॥
ਸਭਨਾ ਲਿਖਿਆ ਵੁੜੀ ਕਲਾਮ ॥

ਏਹੁ ਲੇਖਾ ਲਿਖਿ ਜਾਣੈ ਕੋਇ ॥
ਲੇਖਾ ਲਿਖਿਆ ਕੇਤਾ ਹੋਇ ॥
ਕੇਤਾ ਤਾਣੁ ਸੁਆਲਿਹੁ ਰੂਪੁ ॥
ਕੇਤੀ ਦਾਤਿ ਜਾਣੈ ਕੌਣੁ ਕੂਤੁ ॥
ਕੀਤਾ ਪਸਾਉ ਏਕੋ ਕਵਾਉ ॥
ਤਿਸ ਤੇ ਹੋਏ ਲਖ ਦਰੀਆਉ ॥
ਕੁਦਰਤਿ ਕਵਣ ਕਹਾ ਵੀਚਾਰੁ ॥
ਵਾਰਿਆ ਨ ਜਾਵਾ ਏਕ ਵਾਰ ॥
ਜੋ ਤੁਧੁ ਭਾਵੈ ਸਾਈ ਭਲੀ ਕਾਰ ॥
ਤੂ ਸਦਾ ਸਲਾਮਤਿ ਨਿਰੰਕਾਰ ॥੧੬॥

ਗੁਰੂ ਭਾਵ ਗੁਰ ਸ਼ਬਦ ਦੀ ਸਿਖਿਆ ਸੁਣਨ ਤੇ ਮੰਨਣ ਵਾਲੇ ਅਕਾਲ ਪੁਰਖ ਦੀ ਨਜ਼ਰ ਵਿੱਚ ਪ੍ਰਵਾਨ ਹੋ ਕੇ ਜਗਤ ਵਿੱਚ 'ਪੰਚ' ਭਾਵ ਪਰਮਾਰਥ ਦੇ ਰਾਹ ਦੇ ਸ੍ਰੇਸਟ ਮੁਖੀਏ ਹੋ ਕੇ ਮੰਨੇ-ਪ੍ਰਮੰਨੇ ਹੁੰਦੇ ਹਨ ਅਤੇ ਦੁਨੀਆਂ ਵਿੱਚ 'ਪਰਧਾਨੁ' ਭਾਵ ਆਗੂ ਹੁੰਦੇ ਹਨ। ਅਕਾਲ ਪੁਰਖ ਦੀ ਦਰਗਾਹ ਜਾਂ ਦਰਬਾਰ ਵਿੱਚ ਵੀ ਉਹੀ ਪੰਚ-ਜਨ 'ਮਾਨੁ' ਭਾਵ ਆਦਰ ਪਾਉਂਦੇ ਹਨ। ਰਾਜ ਦਰਬਾਰਾਂ ਵਿੱਚ ਪੰਚ-ਜਨ ਸੋਭਦੇ ਹਨ। ਇਨ੍ਹਾਂ ਪੰਚ-ਜਨਾਂ ਦੀ ਸੁਰਤ ਦਾ ਕੇਂਦਰ ਕੇਵਲ ਗੁਰੂ - ਵਾਹਿਗੁਰੂ ਹੀ ਹੋ ਜਾਂਦਾ ਹੈ ਅਤੇ ਉਹ ਨਾਮ ਸਿਮਰਨ ਰਾਹੀਂ ਅਕਾਲ ਪੁਰਖ ਦੇ ਧਿਆਨ ਵਿੱਚ ਲੀਨ ਹੋਕੇ ਵਿਚਰਦੇ ਹਨ। ਜੇ ਕੋਈ ਕਰਤਾਰ ਦੀ ਕੁਦਰਤ ਅਤੇ ਕਰਨੀਆਂ ਦਾ ਕਥਨ ਕਰਦਿਆਂ ਵਿਚਾਰ ਕਰੇ ਤਾਂ ਅਨੁਭਵ ਹੋਏਗਾ ਕਿ 'ਕਰਤੇ ਕੈ ਕਰਣੈ' ਅਥਵਾ ਕਰਤੇ ਦੇ ਕਰਣਿਆਂ ਜਾਂ ਅਕਾਲ ਪੁਰਖ ਦੀ ਬੇਅੰਤ ਕੁਦਰਤ ਦਾ 'ਸੁਮਾਰੁ' ਅਰਥਾਤ ਲੇਖਾ ਤੇ ਗਿਣਤੀ ਕਰਨੀ ਅਸੰਭਵ ਹੈ। 'ਧੌਲੁ ਧਰਮੁ' ਭਾਵ ਧਰਤੀ ਹੇਠ ਖੜਾ ਕਲਪਿਤ ਬਲਦ ਅਸਲ ਵਿੱਚ ਧਰਮ-ਰੂਪੀ ਬਝਵਾਂ ਨਿਯਮ ਹੀ ਹੈ, ਜੋ ਸ੍ਰਿਸ਼ਟੀ ਨੂੰ ਕਾਇਮ ਰੱਖਣ ਵਾਲਾ ਹੈ ਅਤੇ ਇਹ 'ਧਰਮੁ' ਦਇਆ ਦਾ ਪੁੱਤਰ ਹੈ, ਜੋ 'ਸੰਤੋਖੁ' ਅਥਵਾ ਸਹਿਨਸ਼ੀਲਤਾ ਨਾਲ ਪ੍ਰਭੂ ਦੀ ਕਿਰਪਾ ਸਦਕਾ ਸਾਰੀ ਸ੍ਰਿਸ਼ਟੀ ਨੂੰ 'ਸੂਤਿ' ਅਰਥਾਤ ਮਰਯਾਦਾ ਦੇ ਪ੍ਰਬੰਧ ਵਿੱਚ ਬੰਨ੍ਹ ਕੇ ਚਲਾ ਰਿਹਾ ਹੈ। ਜੇ ਕੋਈ ਇਹ ਵਿਚਾਰ ਸਮਝ ਲਏ ਤਾਂ ਉਹ 'ਸਚਿਆਰੁ' ਭਾਵ ਸੱਚ ਦੇ ਪ੍ਰਕਾਸ਼ ਨਾਲ ਰੋਸ਼ਨ ਹੋ ਕੇ ਇਹ ਜਾਣ ਲੈਂਦਾ ਹੈ ਕਿ 'ਧਵਲੈ' ਭਾਵ ਕਥਿਤ ਕਲਪਿਤ ਬੈਲ ਉਤੇ ਧਰਤੀ ਦਾ ਕਿਤਨਾ ਕੁ ਭਾਰ ਹੋ ਸਕਦਾ ਹੈ, ਜਦਕਿ ਇਸ ਧਰਤੀ ਤੋਂ ਪਰੇ ਹੋਰ ਧਰਤੀ ਹੈ, ਉਸ ਤੋਂ ਪਰੇ ਹੋਰ ਹੈ ਅਤੇ ਇਸ ਤਰ੍ਹਾਂ ਆਖਰ ਵਿੱਚ ਉਸ ਹੇਠਾਂ ਕਿਹੜਾ 'ਜੋਰੁ' ਭਾਵ ਕਿਸ ਸ਼ਕਤੀ ਦਾ ਸਹਾਰਾ ਹੋ ਸਕਦਾ ਹੈ। (ਇਸ ਤਰ੍ਹਾਂ ਸਮਝ ਆ ਜਾਂਦੀ ਹੈ

ਕਿ ਸਾਰੀ ਬੇਅੰਤ ਧਰਤੀ ਕਥਿਤ ਕਲਪਿਤ ਬੈਲ ਦੇ ਆਸਰੇ ਨਹੀਂ, ਸਗੋਂ ਅਕਾਲ ਪੁਰਖ ਦੀ ਟੇਕ ਦੇ ਸਹਾਰੇ ਟਿਕੀ ਹੋਈ ਹੈ)। ਸ੍ਰਿਸ਼ਟੀ ਵਿੱਚ ਕਈ ਤਰ੍ਹਾਂ ਦੀਆਂ ਜਾਤਾਂ, ਰੰਗਾਂ ਅਤੇ ਕਈ ਨਾਵਾਂ ਦੇ ਜੀਵ ਹਨ। ਇਨ੍ਹਾਂ ਸਭ ਦਾ ਲੇਖਾ 'ਵੁੜੀ ਕਲਾਮ' ਭਾਵ ਅਕਾਲਪੁਰਖ ਦੀ ਇਕ -ਤਾਰ ਚਲਦੀ ਪਈ ਕਲਮ ਨੇ ਲਿਖਿਆ ਹੈ। ਜੇ ਕੋਈ ਹੋਰ ਵੀ ਇਸ ਲੇਖੇ ਨੂੰ ਲਿਖਣਾ ਚਾਹੇ ਤਾਂ ਇਹ ਅੰਦਾਜ਼ਾ ਨਹੀਂ ਲਗਾ ਸਕਦਾ ਕਿ ਇਹ ਲਿਖਿਆ ਲੇਖਾ ਕਿੰਨਾ ਕੁ ਹੋ ਜਾਵੇਗਾ। ਇਸ ਦਾ ਭਾਵ ਹੈ ਕਿ ਅਕਾਲ ਪੁਰਖ ਦੀ ਕੁਦਰਤ ਦਾ ਲੇਖਾ ਬੇਅੰਤ ਹੈ, ਇਸ ਦਾ ਲਿਖਤ ਦੁਆਰਾ ਅੰਤ ਨਹੀਂ ਪਾਇਆ ਜਾ ਸਕਦਾ। ਉਸ ਅਕਾਲ ਪੁਰਖ ਦਾ ਕਿੰਨਾ ਕੁ 'ਤਾਣੁ' ਜਾਂ ਬਲ ਹੈ, ਕਿਤਨਾ ਕੁ ਉਹ ਸੁੰਦਰ ਸਰੂਪ ਹੈ, ਕਿਤਨੀ ਕੁਝ ਉਸ ਨੇ ਬੇਅੰਤ ਦਾਤ ਬਖ਼ਸ਼ਿਸ ਕੀਤੀ ਹੋਈ ਹੈ, ਇਸ ਦਾ 'ਕੌਣੁ ਕੂਤੁ' ਭਾਵ ਕੌਣ ਅੰਦਾਜ਼ਾ ਜਾਂ ਅਨੁਮਾਨ ਲਾ ਸਕਦਾ ਹੈ? ਅਕਾਲ ਪੁਰਖ ਨੇ ਸਾਰੀ ਸ੍ਰਿਸ਼ਟੀ ਦਾ 'ਪਸਾਉ' ਅਰਥਾਤ ਪਾਸਾਰਾ ਤੇ ਵਿਸਥਾਰ 'ਏਕੋ ਕਵਾਉ' ਅਰਥਾਤ ਆਪਣੇ ਇਕੋ ਬੋਲ ਜਾਂ ਸ਼ਬਦ ਜਾਂ ਹੁਕਮ ਵਿੱਚ ਰਚ ਦਿੱਤਾ ਅਤੇ ਉਸੇ ਹੁਕਮ ਤੋਂ ਸ੍ਰਿਸ਼ਟੀ ਰਚਨਾ ਦੇ ਪ੍ਰਬੰਧ ਦੇ ਲਖਾਂ ਦਰਿਆ ਚਲ ਪਏ ਅਤੇ ਸ੍ਰਿਸ਼ਟੀ ਦੀ ਸਾਜਣਾ ਹੋਣ ਤੇ ਇਹ ਇਕ ਪ੍ਰਬੰਧ ਵਿੱਚ ਬਝ ਕੇ ਤੁਰਨ ਲਗ ਪਈ। ਹੇ ਕਰਤਾਰ! ਮੇਰੀ ਕੀ ਤਾਕਤ ਜਾਂ ਮਜ਼ਾਲ ਹੈ ਕਿ ਕੁਦਰਤ ਦੀ ਵਿਚਾਰ ਕਰ ਕੇ ਕੁਝ ਕਹਿ ਸਕਾਂ, ਮੈਂ ਤਾਂ ਤੇਰੇ ਉਤੋਂ ਇਕ ਵਾਰੀ ਵੀ ਵਾਰਨੇ ਤੇ ਸਦਕੇ ਹੋਣ ਜੋਗਾ ਵੀ ਨਹੀਂ। ਹੇ ਨਿਰੰਕਾਰ! ਜੋ ਤੈਨੂੰ ਚੰਗਾ ਲਗਦਾ ਹੈ, ਉਹੀ 'ਭਲੀਕਾਰ' ਭਾਵ ਭਲਾ ਕੰਮ ਹੈ, ਤੇਰੇ ਹੁਕਮ ਦੀ ਰਜ਼ਾ ਵਿੱਚ ਰਹਿਣਾ ਹੀ ਠੀਕ ਹੈ, ਤੂੰ ਤਾਂ 'ਸਦਾ ਸਲਾਮਤਿ' ਅਰਥਾਤ ਸਦਾ ਅਟੱਲ ਰਹਿਣ ਵਾਲਾ ਨਿਰੰਕਾਰ ਹੈ।

**ਅਸੰਖ ਜਪ ਅਸੰਖ ਭਾਉ ॥**
**ਅਸੰਖ ਪੂਜਾ ਅਸੰਖ ਤਪ ਤਾਉ ॥**
**ਅਸੰਖ ਗਰੰਥ ਮੁਖਿ ਵੇਦ ਪਾਠ ॥**
**ਅਸੰਖ ਜੋਗ ਮਨਿ ਰਹਹਿ ਉਦਾਸ ॥**
**ਅਸੰਖ ਭਗਤ ਗੁਣ ਗਿਆਨ ਵੀਚਾਰ ॥**
**ਅਸੰਖ ਸਤੀ ਅਸੰਖ ਦਾਤਾਰ ॥**
**ਅਸੰਖ ਸੂਰ ਮੁਹ ਭਖ ਸਾਰ ॥**
**ਅਸੰਖ ਮੋਨਿ ਲਿਵ ਲਾਇ ਤਾਰ ॥**
**ਕੁਦਰਤਿ ਕਵਣ ਕਹਾ ਵਿਚਾਰੁ ॥**
**ਵਾਰਿਆ ਨ ਜਾਵਾ ਏਕ ਵਾਰ ॥**
**ਜੋ ਤੁਧੁ ਭਾਵੈ ਸਾਈ ਭਲੀ ਕਾਰ ॥**

## ਤੂ ਸਦਾ ਸਲਾਮਤਿ ਨਿਰੰਕਾਰ ॥੧੭॥

ਅਕਾਲ ਪੁਰਖ ਦੀ ਸਾਜੀ ਸ੍ਰਿਸ਼ਟੀ ਵਿੱਚ ਅਸੰਖ ਅਥਵਾ ਅਣਗਿਣਤ ਜੀਵ ਜਪ ਕਰਦੇ ਹਨ, ਬੇਸ਼ੁਮਾਰ 'ਭਾਉ' ਜਾਂ ਪਿਆਰ ਨਾਲ ਭਗਤੀ ਕਰਦੇ ਹਨ, ਬੇਅੰਤ ਲੋਕੀ ਪੂਜਾ ਕਰ ਰਹੇ ਹਨ ਅਤੇ ਅਣਗਿਣਤ ਲੋਕੀ 'ਤਪ ਤਾਉ' ਭਾਵ ਤਪ ਸਾਧਨਾ ਕਰ ਰਹੇ ਹਨ। ਅਸੰਖਾਂ ਲੋਕੀ ਵੇਦਾਂ ਤੇ ਹੋਰ ਗ੍ਰੰਥਾਂ ਦਾ ਪਾਠ ਮੂੰਹ ਤੋਂ ਉਚਾਰਦੇ ਹਨ ਅਤੇ ਬੇਅੰਤ ਜੋਗੀ ਆਪਣੇ ਮਨ ਵਿੱਚ ਸੰਸਾਰ ਦੀ ਮਾਇਆ ਤੋਂ ਉਚਾਟ ਹੋ ਕੇ ਜੋਗ-ਸਾਧਨਾ ਵਿੱਚ ਲੀਨ ਹਨ। ਬੇਸ਼ੁਮਾਰ ਭਗਤ-ਜਨ ਅਥਵਾ ਪ੍ਰਭੂ ਦੇ ਪਿਆਰੇ ਪ੍ਰਭੂ ਦੇ ਗੁਣਾਂ ਅਤੇ ਗਿਆਨ ਦੀ ਵਿਚਾਰ ਵਿੱਚ ਮਗਨ ਰਹਿੰਦੇ ਹਨ ਅਤੇ ਅਨੇਕਾਂ ਹੀ 'ਸਤੀ' ਭਾਵ ਸਤ-ਧਰਮ ਵਾਲੇ ਬੜੇ ਸੱਚ ਵਿੱਚ ਪਰਵਿਰਤ ਸਤਿਵਾਦੀ ਹਨ ਅਤੇ ਅਣਗਿਣਤ ਲੋਕੀ 'ਦਾਤਾਰ' ਭਾਵ ਦਾਨ-ਪੁੰਨ ਕਰਨ ਵਾਲੇ ਹਨ। ਬੇਅੰਤ 'ਸੂਰ' ਭਾਵ ਸੂਰਮੇ ਹਨ, ਜੋ 'ਮੁਹ ਭਖ ਸਾਰ' ਅਰਥਾਤ ਮੂੰਹ ਉਤੇ ਵੈਰੀ ਦੇ ਸਨਮੁਖ ਹੋ ਕੇ ਜੂਝਦਿਆਂ ਸ਼ਸਤ੍ਰਾਂ ਦੇ ਵਾਰ ਸਹਿੰਦੇ ਹਨ ਅਤੇ ਕਦੇ ਪਿਠ ਨਹੀਂ ਦਿਖਾਉਂਦੇ ਅਤੇ ਅਨੇਕਾਂ ਹੀ 'ਮੋਨਿ' ਅਥਵਾ ਮੋਨਧਾਰੀ ਹਨ, ਜੋ ਚੁੱਪ ਧਾਰ ਕੇ ਇਕ-ਰਸ ਬਿਰਤੀ ਲਾਈ ਰੱਖਦੇ ਹਨ। ਹੇ ਨਿਰੰਕਾਰ! ਮੇਰੀ ਕੀ ਤਾਕਤ ਤੇ ਮਜਾਲ ਹੈ ਕਿ ਤੇਰੀ ਕੁਦਰਤ ਦਾ ਵਿਚਾਰ ਕਰਦਿਆਂ ਕੁਝ ਕਹਿ ਸਕਾਂ, ਮੈਂ ਤਾਂ ਤੇਰੇ ਉਤੋਂ ਇਕ ਵਾਰੀ ਵੀ ਸਦਕੇ ਹੋਣ ਜੋਗਾ ਵੀ ਨਹੀਂ। ਜੋ ਤੈਨੂੰ ਚੰਗਾ ਲੱਗਦਾ ਹੈ, ਉਹੀ ਭਲੀ ਕਾਰ ਭਾਵ ਭਲਾ ਕੰਮ ਹੈ, ਤੇਰੇ ਹੁਕਮ ਦੀ ਰਜ਼ਾ ਵਿੱਚ ਰਹਿਣਾ ਹੀ ਠੀਕ ਹੈ, ਤੂੰ ਤਾਂ 'ਸਦਾ ਸਲਾਮਤਿ' ਅਥਵਾ ਸਦਾ ਅਟੱਲ ਰਹਿਣ ਵਾਲਾ ਹੈ।

**ਅਸੰਖ ਮੂਰਖ ਅੰਧ ਘੋਰ ॥**
**ਅਸੰਖ ਚੋਰ ਹਰਾਮਖੋਰ ॥**
**ਅਸੰਖ ਅਮਰ ਕਰਿ ਜਾਹਿ ਜੋਰ ॥**
**ਅਸੰਖ ਗਲਵਢ ਹਤਿਆ ਕਮਾਹਿ ॥**
**ਅਸੰਖ ਪਾਪੀ ਪਾਪੁ ਕਰਿ ਜਾਹਿ ॥**
**ਅਸੰਖ ਕੂੜਿਆਰ ਕੂੜੇ ਫਿਰਾਹਿ ॥**
**ਅਸੰਖ ਮਲੇਛ ਮਲੁ ਭਖਿ ਖਾਹਿ ॥**
**ਅਸੰਖ ਨਿੰਦਕ ਸਿਰਿ ਕਰਹਿ ਭਾਰੁ ॥**
**ਨਾਨਕੁ ਨੀਚੁ ਕਹੈ ਵਿਚਾਰੁ ॥**
**ਵਾਰਿਆ ਨ ਜਾਵਾ ਏਕ ਵਾਰ ॥**
**ਜੋ ਤੁਧੁ ਭਾਵੈ ਸਾਈ ਭਲੀ ਕਾਰ ॥**

## ਤੂ ਸਦਾ ਸਲਾਮਤਿ ਨਿਰੰਕਾਰ ॥੧੮॥

ਅਕਾਲ ਪੁਰਖ ਦੀ ਸ੍ਰਿਸ਼ਟੀ ਵਿੱਚ ਬੇਸ਼ੁਮਾਰ ਲੋਕੀ ਮੂਰਖ ਤੇ 'ਅੰਧ ਘੋਰ' ਭਾਵ ਘੋਰ ਅੰਨ੍ਹੇ ਹਨ ਅਰਥਾਤ ਪਹਿਲੇ ਦਰਜੇ ਦੇ ਬੇਸਮਝ ਹਨ, ਜੋ ਜੀਵਨ ਵਿੱਚ ਗੁਣ ਚੰਗਿਆਈਆਂ ਤੋਂ ਹੀ ਅੰਜਾਣ ਹੁੰਦੇ ਹਨ। ਅਨੇਕਾਂ ਲੋਕੀ ਚੋਰ ਹਨ ਜੋ ਪਰਾਇਆ ਹੱਕ ਹੱੜਪਦੇ ਹਨ ਅਤੇ ਅਨੇਕਾਂ ਹੀ ਦੂਜਿਆਂ ਉਤੇ ਹੁਕਮ ਤੇ ਜ਼ੋਰ ਅਰਥਾਤ ਜਬਰੀ ਧੱਕੇ ਦਾ ਰਾਜ ਕਰਦੇ ਅੰਤ ਨੂੰ ਇਸ ਸੰਸਾਰ ਤੋਂ ਉਠ ਜਾਂਦੇ ਹਨ। ਅਣਗਿਣਤ ਲੋਕੀ 'ਗਲਵਢ' ਅਥਵਾ ਕਾਤਲ ਹੋ ਕੇ ਬੇਦੋਸ਼ਿਆਂ ਦੀ ਹੱਤਿਆ ਕਰਦੇ ਹਨ ਅਤੇ ਅਨੇਕਾਂ ਹੀ ਪਾਪੀ ਪਾਪ ਕਰਦੇ-ਕਰਦੇ ਦੁਨੀਆਂ ਤੋਂ ਤੁਰ ਜਾਂਦੇ ਹਨ। ਅਣਗਿਣਤ ਲੋਕੀ 'ਕੂੜਿਆਰ' ਭਾਵ ਕੂੜ ਜਾਂ ਝੂਠ ਬੋਲਣ ਵਾਲੇ ਬਣ ਕੇ ਝੂਠ ਦੇ ਚੱਕਰ ਵਿੱਚ ਹੀ ਫਸੇ ਫਿਰਦੇ ਹਨ। ਅਨੇਕਾਂ 'ਮਲੇਛ' ਭਾਵ ਮਲੀਨ ਤੇ ਖੋਟੀ ਮਤ ਵਾਲੇ ਮਲ ਅਥਵਾ ਮੈਲਾ ਤੇ ਗੰਦਗੀ ਹੀ ਖਾਂਦੇ ਤੇ ਗੰਦ ਹੀ ਬਕਦੇ ਹਨ। ਬੇਅੰਤ ਨਿੰਦਕ ਦੂਜਿਆਂ ਦੀ ਨਿੰਦਿਆਂ ਕਰ-ਕਰ ਕੇ ਆਪਣੇ ਸਿਰ ਉਤੇ ਪਰ-ਨਿੰਦਾ ਦਾ ਭਾਰ ਹੀ ਚੁਕਦੇ ਰਹਿੰਦੇ ਹਨ। ਮੈਂ 'ਨੀਚੁ' ਅਥਵਾ ਨੀਵਾਂ ਤੇ ਨਿਮਾਣਾ ਨਾਨਕ, ਇਹ ਤੁਛ ਜਿਹੀ ਵਿਚਾਰ ਪੇਸ਼ ਕਰ ਰਿਹਾ ਹਾਂ। ਹੇ ਨਿਰੰਕਾਰ! ਮੈਂ ਤਾਂ ਤੇਰੇ ਉਤੋਂ ਇਕ ਵਾਰੀ ਵੀ ਸਦਕਾ ਹੋਣ ਜੋਗਾ ਨਹੀਂ, ਜੋ ਤੈਨੂੰ ਚੰਗਾ ਲੱਗਦਾ ਹੈ, ਉਹੀ ਭਲਾ ਕੰਮ ਹੈ ਅਤੇ ਤੇਰੀ ਰਜ਼ਾ ਵਿੱਚ ਰਹਿਣਾ ਹੀ ਠੀਕ ਹੈ ਅਤੇ ਤੂੰ 'ਸਦਾ ਸਲਾਮਤਿ' ਭਾਵ ਸਦਾ ਅਟੱਲ ਰਹਿਣ ਵਾਲਾ ਹੈਂ।

**ਅਸੰਖ ਨਾਵ ਅਸੰਖ ਥਾਵ ॥**
**ਅਗੰਮ ਅਗੰਮ ਅਸੰਖ ਲੋਅ ॥**
**ਅਸੰਖ ਕਹਹਿ ਸਿਰਿ ਭਾਰੁ ਹੋਇ ॥**
**ਅਖਰੀ ਨਾਮੁ ਅਖਰੀ ਸਾਲਾਹ ॥**
**ਅਖਰੀ ਗਿਆਨੁ ਗੀਤ ਗੁਣ ਗਾਹ ॥**
**ਅਖਰੀ ਲਿਖਣੁ ਬੋਲਣੁ ਬਾਣਿ ॥**
**ਅਖਰਾ ਸਿਰਿ ਸੰਜੋਗੁ ਵਖਾਣਿ ॥**
**ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ ॥**
**ਜਿਵ ਫੁਰਮਾਏ ਤਿਵ ਤਿਵ ਪਾਹਿ ॥**
**ਜੇਤਾ ਕੀਤਾ ਤੇਤਾ ਨਾਉ ॥**
**ਵਿਣੁ ਨਾਵੈ ਨਾਹੀ ਕੋ ਥਾਉ ॥**
**ਕੁਦਰਤਿ ਕਵਣ ਕਹਾ ਵੀਚਾਰੁ ॥**

ਵਾਰਿਆ ਨ ਜਾਵਾ ਏਕ ਵਾਰ ॥
ਜੋ ਤੁਧੁ ਭਾਵੈ ਸਾਈ ਭਲੀ ਕਾਰ ॥
ਤੂ ਸਦਾ ਸਲਾਮਤਿ ਨਿਰੰਕਾਰ ॥੧੯॥

ਅਣਗਿਣਤ ਜੀਵਾਂ ਤੇ ਹੋਰ ਬੇਅੰਤ ਪਦਾਰਥਾਂ ਦੇ ਅਸੰਖਾਂ ਹੀ ਨਾਵ ਜਾਂ ਨਾਮ ਹਨ ਅਤੇ ਅਣਗਿਣਤ ਹੀ ਉਨ੍ਹਾਂ ਸਭ ਦੇ 'ਥਾਵ' ਅਥਵਾ ਟਿਕਾਣੇ ਹਨ। ਕੁਦਰਤ ਵਿੱਚ ਅਸੰਖਾਂ ਹੀ 'ਲੋਅ' ਭਾਵ ਲੋਕ ਜਾਂ ਭਵਨ ਹਨ, ਜੋ 'ਅਗੰਮ' ਅਰਥਾਤ ਅਪਹੁੰਚ ਹਨ ਤੇ ਜਿਨ੍ਹਾਂ ਤਕ ਮਨੁੱਖ ਦੀ ਪਹੁੰਚ ਨਹੀਂ ਹੋ ਸਕਦੀ। ਜੋ ਕਾਦਰ ਦੀ ਕੁਦਰਤ ਦਾ ਲੇਖਾ ਕਰਨ ਲਈ 'ਅਸੰਖ' ਸ਼ਬਦ ਵਰਤਦੇ ਹਨ, ਉਨ੍ਹਾਂ ਦੇ ਸਿਰ ਭਾਰ ਹੀ ਚੜ੍ਹਦਾ ਹੈ ਕਿਉਂਕਿ ਇਹ ਸਭ ਕੁਝ ਤਾਂ ਲੇਖਿਆਂ ਪਤਿਆਂ ਤੋਂ ਬਾਹਰ ਹੈ। ਅਕਾਲ ਪੁਰਖ ਦਾ ਨਾਮ ਅੱਖਰਾਂ ਦੁਆਰਾ ਹੀ ਜਪੀਦਾ ਹੈ ਅਤੇ ਅੱਖਰਾਂ ਰਾਹੀਂ ਉਸ ਦਾ ਗਿਆਨ ਵਿਚਾਰਿਆ ਜਾਂਦਾ ਹੈ ਅਤੇ ਅੱਖਰਾਂ ਦੁਆਰਾ ਹੀ ਉਸ ਦੇ ਗੀਤ ਗਾਉਂਦਿਆਂ ਗੁਣਾਂ ਦੇ ਜਾਨਣਹਾਰ ਹੋਈਦਾ ਹੈ। ਅੱਖਰਾਂ ਦੁਆਰਾ ਹੀ ਹਰ ਬੋਲੀ ਦਾ ਬੋਲਣਾ ਤੇ ਲਿਖਣਾ ਹੁੰਦਾ ਹੈ ਅਤੇ ਅੱਖਰਾਂ ਦੁਆਰਾ ਹੀ ਜੀਵਾਂ ਦੇ 'ਸਿਰਿ ਸੰਜੋਗੁ' ਭਾਵ ਭਾਗਾਂ ਦੇ ਲੇਖ ਲਿਖੇ ਗਏ ਹਨ। ਉਹ ਅਕਾਲ ਪੁਰਖ ਜਿਸ ਨੇ ਸਾਰਿਆਂ ਦੇ ਸਿਰ ਇਹ ਅੱਖਰ ਲਿਖੇ ਹਨ, ਉਸ ਦੇ ਸਿਰ ਉਤੇ ਕੋਈ ਲੇਖ ਨਹੀਂ ਭਾਵ ਉਹ ਅਲੇਖ ਹੈ। ਜਿਵੇਂ-ਜਿਵੇਂ ਉਹ ਫੁਰਮਾਉਂਦਾ ਹੈ, ਤਿਵੇਂ-ਤਿਵੇਂ ਜੀਵ ਪਾਉਂਦੇ ਹਨ ਭਾਵ ਆਪਣੇ ਸੰਜੋਗ ਭੋਗ ਲੈਂਦੇ ਹਨ। ਜਿਤਨਾ ਕੁਝ ਉਸ ਅਕਾਲ ਪੁਰਖ ਨੇ ਰੱਚਿਆ ਹੈ, ਇਹ ਸਭ ਕੁਝ ਉਸੇ ਦਾ 'ਨਾਉ' (ਨਾਮ) ਜਾਂ ਸਰੂਪ ਹੈ, ਕੋਈ ਥਾਂ ਉਸ ਦੇ ਨਾਮ ਤੋਂ ਖਾਲੀ ਨਹੀਂ ਭਾਵ ਸ੍ਰਿਸ਼ਟੀ ਦਾ ਜ਼ਰ੍ਹਾ-ਜ਼ਰ੍ਹਾ ਉਸ ਅਕਾਲ ਪੁਰਖ ਦਾ ਸਰੂਪ ਹੈ। ਹੇ ਨਿਰੰਕਾਰ! ਮੇਰੀ ਕੀ ਮਜਾਲ ਤੇ ਤਾਕਤ ਹੈ ਕਿ ਤੇਰੀ ਕੁਦਰਤ ਦਾ ਵਿਚਾਰ ਕਰਕੇ ਕੁਝ ਕਹਿ ਸਕਾਂ, ਮੈਂ ਤਾਂ ਤੇਰੇ ਉੱਤੋਂ ਇਕ ਵਾਰ ਵੀ ਸਦਕੇ ਜਾਣ ਜੋਗਾ ਨਹੀਂ। ਜੋ ਤੈਨੂੰ ਚੰਗਾ ਲੱਗਦਾ ਹੈ, ਉਹ ਭਲੀ ਕਾਰ ਜਾਂ ਕੰਮ ਹੈ, ਤੂੰ ਤਾਂ 'ਸਦਾ ਸਲਾਮਤਿ' ਅਥਵਾ ਅਟੱਲ ਰਹਿਣ ਵਾਲਾ ਹੈਂ।

ਭਰੀਐ ਹਥੁ ਪੈਰੁ ਤਨੁ ਦੇਹ ॥
ਪਾਣੀ ਧੋਤੈ ਉਤਰਸੁ ਖੇਹ ॥
ਮੂਤ ਪਲੀਤੀ ਕਪੜੁ ਹੋਇ ॥
ਦੇ ਸਾਬੂਣੁ ਲਈਐ ਓਹੁ ਧੋਇ ॥
ਭਰੀਐ ਮਤਿ ਪਾਪਾ ਕੈ ਸੰਗਿ ॥
ਓਹੁ ਧੋਪੈ ਨਾਵੈ ਕੈ ਰੰਗਿ ॥
ਪੁੰਨੀ ਪਾਪੀ ਆਖਣੁ ਨਾਹਿ ॥

ਕਰਿ ਕਰਿ ਕਰਣਾ ਲਿਖਿ ਲੈ ਜਾਹੁ ॥
ਆਪੇ ਬੀਜਿ ਆਪੇ ਹੀ ਖਾਹੁ ॥
ਨਾਨਕ ਹੁਕਮੀ ਆਵਹੁ ਜਾਹੁ ॥੨੦॥

ਜੇ ਹੱਥ, ਪੈਰ ਅਤੇ ਸਰੀਰ ਮਿੱਟੀ ਨਾਲ 'ਭਰੀਐ' ਅਥਵਾ ਲਿਬੜ ਜਾਣ ਤਾਂ ਪਾਣੀ ਨਾਲ ਧੋਤਿਆਂ ਖੇਹ ਭਾਵ ਮਿੱਟੀ, ਘੱਟਾ ਉਤਰ ਜਾਂਦਾ ਹੈ। ਜੇ ਕੋਈ ਕਪੜਾ 'ਮੂਤ ਪਲੀਤੀ' ਅਰਥਾਤ ਮੂਤਰ ਨਾਲ ਪਲੀਤ ਜਾਂ ਗੰਦਾ ਹੋ ਜਾਏ ਤਾਂ ਸਾਬੁਣ ਲਾ ਕੇ ਉਸਨੂੰ ਧੋ ਲਈਦਾ ਹੈ। ਪਰ ਜੇ ਮਨੁੱਖ ਦੀ ਬੁੱਧੀ ਪਾਪਾਂ ਨਾਲ ਭਰ ਕੇ ਮਲੀਨ ਹੋ ਜਾਏ ਤਾਂ ਉਹ ਪ੍ਰਭੂ ਨਾਮ ਦੇ ਸਿਮਰਨ ਦੇ ਰੰਗ ਵਿਚ ਰੰਗਣ ਨਾਲ ਹੀ ਧੋਤੀ ਜਾ ਸਕਦੀ ਹੈ। ਹੇ ਨਾਨਕ! ਪੁੰਨੀ ਪਾਪੀ ਨਿਰੀਆਂ ਕਹਿਣ ਮਾਤਰ ਦੀਆਂ ਗੱਲਾਂ ਨਹੀਂ, ਜਿਵੇਂ-ਜਿਵੇਂ ਕੋਈ ਕਰਮ ਕਰਦਾ ਹੈ,ਉਨ੍ਹਾਂ ਦੇ ਉਹੋ ਜੇਹੇ ਸੰਸਕਾਰ ਆਪਣੀ ਆਤਮਾ ਵਿੱਚ ਉਕੱਰ ਕੇ ਜਿੱਥੇ ਜਾਏਗਾ, ਆਪਣੇ ਨਾਲ ਹੀ ਲੈ ਜਾਏਗਾ। ਜੋ ਕੁਝ ਕੋਈ ਆਪ ਬੀਜਦਾ ਹੈ ਭਾਵ ਜਿਹੋ ਜਿਹੇ ਕ੍ਰਮ ਕਰਦਾ ਹੈ, ਉਸ ਬੀਜੇ ਅਨੁਸਾਰ ਕਰਮਾਂ ਦਾ ਫਲ ਭੋਗਦਾ ਹੈ। ਇਵੇਂ ਜੀਵ ਰੱਬੀ ਹੁਕਮ ਅਨੁਸਾਰ ਹੀ ਜਨਮ-ਮਰਨ ਦੇ ਗੇੜ ਵਿੱਚ ਆਉਂਦਾ ਜਾਂਦਾ ਹੈ।

ਤੀਰਥੁ ਤਪੁ ਦਇਆ ਦਤੁ ਦਾਨੁ ॥
ਜੇ ਕੋ ਪਾਵੈ ਤਿਲ ਕਾ ਮਾਨੁ ॥
ਸੁਣਿਆ ਮੰਨਿਆ ਮਨਿ ਕੀਤਾ ਭਾਉ ॥
ਅੰਤਰਗਤਿ ਤੀਰਥਿ ਮਲਿ ਨਾਉ ॥
ਸਭਿ ਗੁਣ ਤੇਰੇ ਮੈ ਨਾਹੀ ਕੋਇ ॥
ਵਿਣੁ ਗੁਣ ਕੀਤੇ ਭਗਤਿ ਨ ਹੋਇ ॥
ਸੁਅਸਤਿ ਆਥਿ ਬਾਣੀ ਬਰਮਾਉ ॥
ਸਤਿ ਸੁਹਾਣੁ ਸਦਾ ਮਨਿ ਚਾਉ ॥
ਕਵਣੁ ਸੁ ਵੇਲਾ ਵਖਤੁ ਕਵਣੁ ਕਵਣ ਥਿਤਿ ਕਵਣੁ ਵਾਰੁ ॥
ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ ॥
ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ ॥
ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ ॥
ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ ॥
ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ॥
ਕਿਵ ਕਰਿ ਆਖਾ ਕਿਵ ਸਾਲਾਹੀ ਕਿਉ ਵਰਨੀ ਕਿਵ ਜਾਣਾ ॥

**ਨਾਨਕ ਆਖਣਿ ਸਭੁ ਕੋ ਆਖੈ ਇਕ ਦੂ ਇਕੁ ਸਿਆਣਾ ॥**
**ਵਡਾ ਸਾਹਿਬੁ ਵਡੀ ਨਾਈ ਕੀਤਾ ਜਾ ਕਾ ਹੋਵੈ ॥**
**ਨਾਨਕ ਜੇ ਕੋ ਆਪੌ ਜਾਣੈ ਅਗੈ ਗਇਆ ਨ ਸੋਹੈ ॥੨੧॥**

ਤੀਰਥ ਯਾਤਰਾ, ਤੁਪੱਸਿਆ, ਦਇਆ ਅਤੇ 'ਦਤੁ ਦਾਨੁ' ਭਾਵ ਪੁੰਨ ਦਾਨ ਕਰਨ ਦੇ ਬਦਲੇ ਕਿਸੇ ਨੂੰ ਕੁਝ ਮਿਲਦਾ ਹੈ ਤਾਂ ਉਹ 'ਤਿਲ ਕਾ ਮਾਨੁ' ਭਾਵ ਰਤੀ ਮਾਤਰ ਦਾ ਮਾਣ ਤੇ ਵਡਿਆਈ ਹੀ ਹੈ। ਪਰ ਜੇ ਕੋਈ ਅਕਾਲ ਪੁਰਖ ਦਾ ਨਾਮ ਸੁਣਦਾ, ਮੰਨਦਾ ਅਤੇ ਮਨ ਨਾਲ ਉਸ ਨੂੰ ਪਿਆਰ ਕਰਦਾ ਹੈ ਤਾਂ ਸਮਝੋ ਕਿ ਉਸ ਨੇ 'ਅੰਤਰਗਤਿ ਤੀਰਥਿ' ਅਥਵਾ ਅੰਦਰਲੇ ਤੀਰਥ ਭਾਵ ਅੰਤਹਕਰਣ ਵਿੱਚ ਮਲ-ਮਲ ਕੇ ਚੰਗੀ ਤਰ੍ਹਾਂ ਇਸ਼ਨਾਨ ਕਰ ਲਿਆ। ਹੇ ਅਕਾਲ ਪੁਰਖ! ਸਭ ਗੁਣ ਤੇਰੇ ਵਿੱਚ ਹਨ, ਮੇਰੇ ਵਿੱਚ ਤਾਂ ਕੋਈ ਗੁਣ ਵੀ ਨਹੀਂ ਅਤੇ ਬਿਨਾਂ ਗੁਣਾਂ ਦੇ ਧਾਰਨ ਕੀਤਿਆਂ ਭਗਤੀ ਨਹੀਂ ਹੋ ਸਕਦੀ ਭਾਵ ਜਦ ਤਕ ਪ੍ਰਭੂ ਗੁਣਾਂ ਦੀ ਪਰਤੀਤ ਹਿਰਦੇ ਵਿੱਚ ਨਹੀਂ ਸਮਾਉਂਦੀ, ਭਗਤੀ ਦੀ ਲਟਕ ਨਹੀਂ ਲੱਗ ਸਕਦੀ। ਹੇ ਅਕਾਲ ਪੁਰਖ! ਤੂੰ 'ਸੁਅਸਤਿ' ਭਾਵ ਸਦਾ ਅੱਟਲ ਤੇ ਸਥਿਰ ਹੈਂ, ਤੂੰ ਆਪ ਹੀ 'ਆਥਿ' ਅਥਵਾ ਮਾਇਆ ਹੈ, ਤੂੰ ਆਪ ਹੀ ਬ੍ਰਹਮਾ ਹੈ ਭਾਵ ਸ੍ਰਿਸ਼ਟੀ ਨੂੰ ਬਨਾਉਣ ਵਾਲਾ ਹੈਂ (ਅਰਥਾਤ ਇਸ ਸ੍ਰਿਸ਼ਟੀ ਨੂੰ ਬਨਾਉਣ ਵਾਲਾ ਬ੍ਰਹਮਾ ਜਾਂ ਮਾਇਆ ਤੈਥੋਂ ਕੋਈ ਵੱਖਰੀ ਹਸਤੀ ਨਹੀਂ, ਜੋ ਲੋਕ ਭੁਲੇਖੇ ਵਸ ਮੰਨਦੇ ਹਨ)। ਤੂੰ 'ਸਤਿ ਸੁਹਾਣੁ' ਭਾਵ ਸੱਚ ਤੇ ਸੁੰਦਰ ਸਰੂਪ ਸਦਾ ਥਿਰ ਰਹਿਣ ਵਾਲਾ ਹੈਂ ਅਤੇ ਤੇਰੇ ਮਨ ਵਿੱਚ ਸਦਾ ਸ੍ਰਿਸ਼ਟੀ ਨੂੰ ਸੁੰਦਰ ਤੇ ਖਿੜਿਆ ਹੋਇਆ ਵੇਖਣ ਦਾ ਚਾਉ ਹੈ। ਉਹ ਕਿਹੜਾ ਵੇਲਾ ਤੇ ਵਕਤ ਸੀ, ਉਹ ਕਿਹੜੀ ਥਿਤ (ਚੰਦ੍ਰਮਾ ਦੀ ਚਾਲ ਅਨੁਸਾਰ ਮਿੱਥੀ ਜਾਂਦੀ ਤਰੀਕ) ਤੇ ਵਾਰ ਜਾਂ ਦਿਨ ਸੀ, ਉਹ ਕਿਹੜੀ ਰੁੱਤ ਸੀ ਅਤੇ ਕਿਹੜਾ ਮਹੀਨਾ ਸੀ, ਜਦੋਂ ਇਹ ਸੰਸਾਰ ਆਕਾਰ ਧਾਰਨ ਕਰਕੇ ਹੋਂਦ ਵਿੱਚ ਆਇਆ। ਪੰਡਤਾਂ ਨੂੰ ਸੰਸਾਰ ਦੀ ਸਿਰਜਣਾ ਦੇ ਵੇਲੇ ਦਾ ਪਤਾ ਨਹੀਂ, ਜੇ ਹੁੰਦਾ ਤਾਂ ਪੁਰਾਣ ਵਿੱਚ ਇਸ ਦਾ ਕੋਈ ਉਲੇਖ ਜ਼ਰੂਰ ਹੁੰਦਾ; ਕਾਦੀਆਂ ਜਾਂ ਕਾਜ਼ੀਆਂ ਨੂੰ ਵੀ ਇਸ ਬਾਰੇ ਕੋਈ ਇਲਮ ਨਹੀਂ, ਨਹੀਂ ਤਾਂ ਕੁਰਾਨ ਵਿੱਚ ਇਸ ਬਾਰੇ ਕੁਝ ਲਿਖਿਆ ਜਾਂਦਾ। ਜੋਗੀ ਆਪਣੀ ਜੋਗ-ਸਾਧਨਾ ਦੁਆਰਾ ਜਗਤ ਰਚਨਾ ਬਾਰੇ ਕੋਈ ਥਿਤ ਜਾਂ ਵਾਰ ਨਹੀਂ ਜਾਣ ਸਕੇ ਅਤੇ ਨਾ ਹੀ ਹੋਰ ਕੋਈ ਇਸ ਸੰਬੰਧੀ ਦਸ ਸਕਿਆ ਹੈ ਕਿ ਕਿਹੜੀ ਰੁੱਤ ਅਤੇ ਮਹੀਨਾ ਸੀ, ਜਦ ਸਿਰਜਣਹਾਰ ਅਕਾਲ ਪੁਰਖ ਨੇ ਇਸ ਸ੍ਰਿਸ਼ਟੀ ਦੀ ਸਿਰਜਣਾ ਕੀਤੀ। ਹੇ ਨਾਨਕ! ਮੈਂ ਅਕਾਲ ਪੁਰਖ ਦੀ ਵਡਿਆਈ ਕਿਸ ਤਰ੍ਹਾਂ ਆਖਾਂ, ਕਿਸ ਤਰ੍ਹਾਂ ਉਸ ਦੀ ਸਿਫ਼ਤ-ਸਾਲਾਹ ਕਰਾਂ, ਕਿਸ ਤਰ੍ਹਾਂ ਉਸ ਦਾ ਵਰਣਨ ਕਰਾਂ ਅਤੇ ਕਿਸ ਤਰ੍ਹਾਂ ਉਸ ਨੂੰ ਜਾਣ ਤੇ ਸਮਝ ਸਕਾਂ। ਵੈਸੇ ਤਾਂ ਹਰ ਕੋਈ ਆਪਣੇ ਆਪ ਨੂੰ ਇਕ ਦੂਜੇ ਨਾਲੋਂ ਸਿਆਣਾ ਜਾਣ ਕੇ ਬਹੁਤ ਕੁਝ ਕਹਿਣ ਦਾ ਯਤਨ

ਕਰਦਾ ਹੈ, ਪਰ ਕੋਈ ਵੀ ਪੂਰੀ ਤਰ੍ਹਾਂ ਕਹਿ ਨਹੀਂ ਸਕਦਾ। ਉਹ ਅਕਾਲ ਪੁਰਖ ਸਭ ਤੋਂ ਵੱਡਾ ਹੈ, ਉਸ ਦੀ 'ਵਡੀ ਨਾਈ' ਅਥਵਾ ਵਡਿਆਈ ਵੱਡੀ ਹੈ, ਉਸ ਦੇ ਕੀਤਿਆਂ ਹੀ ਸਭ ਕੁਝ ਹੁੰਦਾ ਹੈ। ਜੇ ਕੋਈ ਆਪਣੇ ਆਪ ਨੂੰ ਆਪਣੀ ਬੁੱਧੀ ਦੇ ਆਸਰੇ ਵੱਡਾ ਸਮਝਦਾ ਹੈ ਤਾਂ ਉਹ 'ਅਗੈ ਗਇਆ' ਅਰਥਾਤ ਅਕਾਲ ਪੁਰਖ ਦੀ ਦਰਗਾਹ ਵਿੱਚ ਜਾ ਕੇ 'ਨ ਸੋਹੈ' ਭਾਵ ਸੋਭਾ ਨਹੀਂ ਪਾਉਂਦਾ।

**ਪਾਤਾਲਾ ਪਾਤਾਲ ਲਖ ਆਗਾਸਾ ਆਗਾਸ ॥**
**ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ ॥**
**ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕੁ ਧਾਤੁ ॥**
**ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ ॥**
**ਨਾਨਕ ਵਡਾ ਆਖੀਐ ਆਪੇ ਜਾਣੈ ਆਪੁ ॥੨੨॥**

ਪਾਤਾਲਾਂ ਤੋਂ ਹੇਠਾਂ ਹੋਰ ਲਖਾਂ ਹੀ ਪਾਤਾਲ ਹਨ ਅਤੇ ਆਕਾਸ਼ਾਂ ਤੋਂ ਉਪਰ ਹੋਰ ਲਖਾਂ ਅਕਾਸ਼ ਹਨ। ਇੰਨ੍ਹਾਂ ਦੇ ਓੜਕ ਅਥਵਾ ਅਖੀਰ ਜਾਂ ਅੰਤ ਨੂੰ ਭਾਲਦੇ ਓੜਕ ਜਾਂ ਆਖਰ ਸਭ ਥਕ ਗਏ, ਪਰ ਕੁਝ ਜਾਣ ਨਹੀਂ ਸਕੇ, ਇਹ ਗੱਲ ਸਾਰੇ ਵੇਦ 'ਇਕ ਵਾਤ' ਭਾਵ ਇਕ ਮੂੰਹ ਹੋ ਕੇ ਕਹਿੰਦੇ ਹਨ। (ਮੁਸਲਮਾਣੀ ਤੇ ਈਸਾਈਅਤ ਮਤ ਦੀਆਂ) ਕਤੇਬਾਂ ਭਾਵ ਚਾਰ ਕਿਤਾਬਾਂ (ਕੁਰਾਨ, ਅੰਜੀਲ, ਤੌਰੇਤ, ਜੰਬੂਰ) ਨੇ ਕਿਹਾ ਹੈ ਕਿ 'ਸਹਸ ਅਠਾਰਹ' ਅਰਥਾਤ ਅਠਾਰਹ ਹਜ਼ਾਰ ਆਲਮ ਹਨ, ਜਿਨ੍ਹਾਂ ਸਾਰਿਆਂ ਦਾ 'ਅਸੁਲੂ' ਅਥਵਾ ਮੁਢ 'ਇਕੁ ਧਾਤੁ' ਭਾਵ ਇਕ ਅਲ੍ਹਾ ਹੀ ਹੈ। ਬੇਅੰਤ ਅਕਾਲ ਪੁਰਖ ਦੀ ਰਚਨਾ ਦਾ ਜੇ ਲੇਖਾ ਹੋ ਸਕੇ ਤਦ ਹੀ ਲਿਖਿਆ ਜਾਏ, ਇਹ ਲੇਖਾ ਤਾਂ ਹੋ ਹੀ ਨਹੀਂ ਸਕਦਾ। ਇਹ ਲੇਖਾ ਕਰਦਿਆਂ ਤਾਂ ਲੇਖੇ ਦਾ ਹੀ 'ਵਿਣਾਸੁ' ਭਾਵ ਵਿਨਾਸ਼ ਜਾਂ ਖਾਤਮਾ ਹੋ ਜਾਂਦਾ ਹੈ। ਹੇ ਨਾਨਕ! ਜਿਸ ਬੇਅੰਤ ਅਕਾਲ ਪੁਰਖ ਨੂੰ ਵੱਡਾ ਆਖਦੇ ਹਾਂ, ਉਹ ਕਿੰਨਾਂ ਕੁ ਵੱਡਾ ਹੈ, ਉਹ ਆਪਣੇ ਆਪ ਨੂੰ ਆਪ ਹੀ ਜਾਣਦਾ ਹੈ।

**ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ ॥**
**ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ ॥**
**ਸਮੁੰਦ ਸਾਹ ਸੁਲਤਾਨ ਗਿਰਹਾ ਸੇਤੀ ਮਾਲੁ ਧਨੁ ॥**
**ਕੀੜੀ ਤੁਲਿ ਨ ਹੋਵਨੀ ਜੇ ਤਿਸੁ ਮਨਹੁ ਨ ਵੀਸਰਹਿ ॥੨੩॥**

'ਸਾਲਾਹੀ ਸਾਲਾਹਿ' ਭਾਵ ਸਲਾਹੁਣ ਯੋਗ ਅਕਾਲ ਪੁਰਖ ਦੀ ਕੀਰਤੀ ਕਰਨ ਵਾਲੇ ਭਗਤ-ਜਨ ਉਸ ਦੀ ਸਲਾਹੁਣਾ ਤੇ ਕੀਰਤੀ ਕਰਦੇ ਹਨ, ਪਰ ਉਹ ਉਸ ਅਕਾਲ ਪੁਰਖ ਦੀ ਪੂਰੀ ਸੋਝੀ ਨਹੀਂ ਪਾ ਸਕੇ ਕਿ ਉਹ ਕੇਡਾ ਵੱਡਾ ਹੈ। ਅਕਾਲ ਪੁਰਖ ਦੀ ਸਲਾਹੁਣਾ ਕਰਨ ਵਾਲੇ ਉਸੇ ਵਿੱਚ ਲੀਨ ਹੋ ਜਾਂਦੇ ਹਨ, ਪਰ ਉਸ ਦਾ ਪਾਰਾਵਾਰ

ਨਹੀਂ ਪਾ ਸਕਦੇ ਜਿਵੇਂ ਨਦੀਆਂ ਅਤੇ 'ਵਾਹ' ਅਰਥਾਤ ਵਹਿਣ (ਨਾਲੇ) ਸਮੁੰਦਰ ਵਿੱਚ ਪੈ ਕੇ ਉਸ ਦਾ ਰੂਪ ਹੋ ਜਾਂਦੇ ਹਨ ਤੇ ਫਿਰ ਵੱਖਰੇ ਪਛਾਣੇ ਨਹੀਂ ਜਾ ਸਕਦੇ। ਉਹ ਸਮੁੰਦਰਾਂ ਦੇ ਪਾਤਸ਼ਾਹ ਤੇ ਸੁਲਤਾਨ ਜਿਨ੍ਹਾਂ ਦੇ ਖ਼ਜ਼ਾਨਿਆਂ ਵਿੱਚ ਮਾਲ-ਦੌਲਤ ਦੇ ਢੇਰ 'ਗਿਰਹਾ ਸੇਤੀ' ਅਰਥਾਤ ਪਹਾੜਾ ਜੇਡੇ ਉੱਚੇ ਹੋਣ, ਉਹ ਪਾਤਸ਼ਾਹ ਤੇ ਸੁਲਤਾਨ ਅਕਾਲ ਪੁਰਖ ਦੀ ਸਿਫ਼ਤ ਸਾਲਾਹ ਕਰਨ ਵਾਲਿਆਂ ਦੀਆਂ ਨਜ਼ਰਾਂ ਵਿੱਚ ਇਕ ਕੀੜੀ ਦੇ ਤੁਲ ਜਾਂ ਬਰਾਬਰ ਵੀ ਨਹੀਂ ਸਮਝੇ ਜਾਂਦੇ, ਉਹ ਕੀੜੀ ਜਿਸ ਨੂੰ ਨਾਮ ਨਾ ਭੁਲਦਾ ਹੋਵੇ। ਇਸ ਦਾ ਭਾਵ ਹੈ ਕਿ ਬੰਦਗੀ ਨਾਲ ਪ੍ਰਭੂ ਦਾ ਅੰਤ ਨਹੀਂ ਪੈ ਸਕਦਾ, ਪਰ ਪ੍ਰਭੂ ਦੀ ਸਿਫ਼ਤ-ਸਾਲਾਹ ਦੀ ਬਰਕਤ ਨਾਲ ਉਸ ਦੀ ਹੋਂਦ ਤੇ ਅਥਾਹ ਵਡਿਆਈ ਦਾ ਅਨੁਭਵ ਜ਼ਰੂਰ ਹੋ ਜਾਂਦਾ ਹੈ। ਇਸ ਅਨੁਭਵ ਦੇ ਬਲ ਸਦਕਾ ਹੀ ਫਿਰ ਮਨੁੱਖ ਸ਼ਾਹਾਂ ਪਾਤਸ਼ਾਹਾਂ ਅਤੇ ਉਨ੍ਹਾਂ ਦੀ ਅਪਾਰ ਦੌਲਤ ਨੂੰ ਕੁਝ ਨਹੀਂ ਜਾਣਦਾ।

**ਅੰਤੁ ਨ ਸਿਫਤੀ ਕਹਣਿ ਨ ਅੰਤੁ ॥**
**ਅੰਤੁ ਨ ਕਰਣੈ ਦੇਣਿ ਨ ਅੰਤੁ ॥**
**ਅੰਤੁ ਨ ਵੇਖਣਿ ਸੁਣਣਿ ਨ ਅੰਤੁ ॥**
**ਅੰਤੁ ਨ ਜਾਪੈ ਕਿਆ ਮਨਿ ਮੰਤੁ ॥**
**ਅੰਤੁ ਨ ਜਾਪੈ ਕੀਤਾ ਆਕਾਰੁ ॥**
**ਅੰਤੁ ਨ ਜਾਪੈ ਪਾਰਾਵਾਰੁ ॥**
**ਅੰਤ ਕਾਰਣਿ ਕੇਤੇ ਬਿਲਲਾਹਿ ॥**
**ਤਾ ਕੇ ਅੰਤ ਨ ਪਾਏ ਜਾਹਿ ॥**
**ਏਹੁ ਅੰਤੁ ਨ ਜਾਣੈ ਕੋਇ ॥**
**ਬਹੁਤਾ ਕਹੀਐ ਬਹੁਤਾ ਹੋਇ ॥**
**ਵਡਾ ਸਾਹਿਬੁ ਊਚਾ ਥਾਉ ॥**
**ਊਚੇ ਉਪਰਿ ਊਚਾ ਨਾਉ ॥**
**ਏਵਡੁ ਊਚਾ ਹੋਵੈ ਕੋਇ ॥**
**ਤਿਸੁ ਊਚੇ ਕਉ ਜਾਣੈ ਸੋਇ ॥**
**ਜੇਵਡੁ ਆਪਿ ਜਾਣੈ ਆਪਿ ਆਪਿ ॥**
**ਨਾਨਕ ਨਦਰੀ ਕਰਮੀ ਦਾਤਿ ॥੨੪॥**

ਅਕਾਲ ਪੁਰਖ ਦੀਆਂ ਸਿਫ਼ਤਾਂ ਤੇ ਗੁਣਾਂ ਦਾ ਕੋਈ 'ਅੰਤੁ' ਭਾਵ ਹੱਦ-ਬੰਨਾ ਨਹੀਂ ਤੇ ਉਸ ਦੇ ਗੁਣਾਂ ਨੂੰ ਕਹਿਣ ਵਾਲਿਆਂ ਦਾ ਵੀ ਕੋਈ ਅੰਤ ਨਹੀਂ। ਉਸ ਦੇ

'ਕਰਣੈ' ਅਰਥਾਤ ਕੰਮਾਂ ਤੇ ਕਰਨਿਆਂ ਅਤੇ ਦੇਣਾਂ ਜਾਂ ਦਾਤਾਂ ਤੇ ਬਖਸ਼ਸ਼ਾਂ ਦਾ ਵੀ ਕੋਈ ਅੰਤ ਨਹੀਂ। ਵੇਖਣ ਤੇ ਸੁਣਨ ਨਾਲ ਵੀ ਉਸ ਦੇ ਗੁਣਾਂ ਦਾ ਪਾਰਾਵਾਰ ਨਹੀਂ ਪਾ ਸਕੀਦਾ। ਇਸ ਗੱਲ ਦਾ ਵੀ ਅੰਤ ਨਹੀਂ ਪਾਇਆ ਜਾ ਸਕਦਾ ਕਿ ਸ੍ਰਿਸ਼ਟੀ ਰਚਨਾ ਵੇਲੇ ਉਸ ਦੇ 'ਮਨਿ ਮੰਤੁ' ਅਥਵਾ ਮਨ ਵਿੱਚ ਕਿਹੜਾ ਮੰਤਵ ਸੀ। ਉਸ ਦੀ ਰਚੀ ਹੋਈ ਸ੍ਰਿਸ਼ਟੀ (ਆਕਾਰੁ) ਦਾ ਕੋਈ ਥਹੁ ਨਹੀਂ ਪਾਇਆ ਜਾ ਸਕਦਾ ਅਤੇ ਨਾ ਹੀ ਉਸ ਦੀ ਰਚੀ ਹੋਈ ਰਚਨਾ ਦਾ ਕੋਈ 'ਪਾਰਾਵਾਰੁ' ਭਾਵ ਉਰਾਰ ਪਾਰ ਦਾ ਪਤਾ ਲਗਦਾ ਹੈ। ਉਸ ਅਨੰਤ ਅਕਾਲ ਪੁਰਖ ਦਾ ਅੰਤ ਪਾਉਣ ਲਈ ਕਿਤਨੇ ਹੀ 'ਬਿਲਲਾਹਿ' ਭਾਵ ਤਰਲੇ ਲੈਂਦੇ ਤੇ ਵਿਲ੍ਹਕਦੇ ਹਨ, ਪਰ ਉਸ ਦਾ ਅੰਤ ਜਾਂ ਹੱਦ-ਬੰਨੇ ਨੂੰ ਨਹੀਂ ਪਾ ਸਕਦੇ। ਉਸ ਅਕਾਲ ਪੁਰਖ ਦਾ ਅੰਤ ਕਿਸੇ ਨੂੰ ਪਤਾ ਨਹੀਂ ਲਗਦਾ, ਜਿਤਨਾ ਬਹੁਤਾ ਕਹੀਦਾ ਹੈ, ਉਤਨਾ ਹੀ ਬਹੁਤਾ ਕਹਿਣ ਨੂੰ ਹੋਰ ਕੁਝ ਦਿਸ ਪੈਂਦਾ ਹੈ।ਅਕਾਲ ਪੁਰਖ ਵੱਡਾ ਹੈ, ਉਸ ਦਾ 'ਥਾਉ' ਅਥਵਾ ਅਸਥਾਨ ਉੱਚਾ ਹੈ, ਉਸ ਉੱਚੇ ਤੋਂ ਵੀ ਉਪਰ ਉਸ ਦਾ ਨਾਉਂ ਜਾਂ ਨਾਮ ਹੈ। ਜਿਤਨਾ ਉੱਚਾ ਉਹ ਅਕਾਲ ਪੁਰਖ ਆਪ ਹੈ, ਇਤਨਾ ਵੱਡਾ ਕੋਈ ਹੋਏ ਤਾਂ ਹੀ ਉਸ ਉੱਚੇ ਨੂੰ ਜਾਣ ਸਕਦਾ ਹੈ ਕਿ ਉਹ ਅਕਾਲ ਪੁਰਖ ਕਿਤਨਾ ਵੱਡਾ ਹੈ। ਜਿਤਨਾ ਵੱਡਾ ਉਹ ਅਕਾਲ ਪੁਰਖ ਆਪ ਹੈ, ਉਹ ਆਪ ਹੀ ਆਪਣੇ ਆਪ ਨੂੰ ਜਾਣਦਾ ਹੈ। ਹੇ ਨਾਨਕ! ਉਸ ਅਕਾਲ ਪੁਰਖ ਦੀ ਮਿਹਰ ਦ੍ਰਿਸ਼ਟੀ ਨਾਲ ਹੀ ਉਸ ਦੀ ਦਾਤ ਤੇ ਬਖ਼ਸ਼ਸ਼ ਪ੍ਰਾਪਤ ਹੁੰਦੀ ਹੈ।

ਬਹੁਤਾ ਕਰਮੁ ਲਿਖਿਆ ਨਾ ਜਾਇ ॥
ਵਡਾ ਦਾਤਾ ਤਿਲੁ ਨ ਤਮਾਇ ॥
ਕੇਤੇ ਮੰਗਹਿ ਜੋਧ ਅਪਾਰ ॥
ਕੇਤਿਆ ਗਣਤ ਨਹੀ ਵੀਚਾਰੁ ॥
ਕੇਤੇ ਖਪਿ ਤੁਟਹਿ ਵੇਕਾਰ ॥
ਕੇਤੇ ਲੈ ਲੈ ਮੁਕਰੁ ਪਾਹਿ ॥
ਕੇਤੇ ਮੂਰਖ ਖਾਹੀ ਖਾਹਿ ॥
ਕੇਤਿਆ ਦੂਖ ਭੂਖ ਸਦ ਮਾਰ ॥
ਏਹਿ ਭਿ ਦਾਤਿ ਤੇਰੀ ਦਾਤਾਰ ॥
ਬੰਦਿ ਖਲਾਸੀ ਭਾਣੈ ਹੋਇ ॥
ਹੋਰੁ ਆਖਿ ਨ ਸਕੈ ਕੋਇ ॥
ਜੇ ਕੋ ਖਾਇਕੁ ਆਖਣਿ ਪਾਇ ॥

ਓਹੁ ਜਾਣੈ ਜੇਤੀਆ ਮੁਹਿ ਖਾਇ ॥
ਆਪੇ ਜਾਣੈ ਆਪੇ ਦੇਇ ॥
ਆਖਹਿ ਸਿ ਭਿ ਕੇਈ ਕੇਇ ॥
ਜਿਸ ਨੋ ਬਖਸੇ ਸਿਫਤਿ ਸਾਲਾਹ ॥
ਨਾਨਕ ਪਾਤਿਸਾਹੀ ਪਾਤਿਸਾਹੁ ॥੨੫॥

ਅਕਾਲ ਪੁਰਖ ਦਾ 'ਕਰਮੁ' ਅਥਵਾ ਬਖਸ਼ਿਸ਼ ਤੇ ਕਿਰਪਾਲਤਾ ਇਤਨੀ ਬਹੁਤੀ ਤੇ ਬੇਅੰਤ ਹੈ, ਜੋ ਲਿਖਣ ਵਿੱਚ ਨਹੀਂ ਲਿਆਂਦੀ ਜਾ ਸਕਦੀ। ਉਹ ਏਡਾ ਵੱਡਾ ਦਾਤਾ ਹੈ ਕਿ ਉਸ ਨੂੰ 'ਤਿਲੁ' ਅਥਵਾ ਤਿਲ ਜਾਂ ਰਤਾ ਜਿੰਨਾ ਵੀ 'ਤਮਾਇ' ਭਾਵ ਕੋਈ ਲਾਲਚ ਨਹੀਂ। 'ਕੇਤੇ' ਅਥਵਾ ਕਿਤਨੇ ਹੀ ਜੋਧੇ (ਸੂਰਮੇ) ਜਿਨ੍ਹਾਂ ਦੀ ਬਹਾਦਰੀ ਦਾ ਅੰਤ ਨਹੀਂ ਅਤੇ ਜਿਨ੍ਹਾਂ ਦੀ ਗਿਣਤੀ ਤੇ ਵਿਚਾਰ ਹੀ ਸੰਭਵ ਨਹੀਂ ਕਿਉਂਕਿ ਉਨ੍ਹਾਂ ਦੀ ਗਿਣਤੀ ਬਹੁਤ ਜ਼ਿਆਦਾ ਹੈ, ਉਸ ਅਕਾਲ ਪੁਰਖ ਦੇ ਦਰ ਤੋਂ ਮੰਗਦੇ ਹਨ। ਕਿਤਨੇ ਹੀ ਉਸ ਦੀਆਂ ਦਾਤਾਂ ਨੂੰ ਭੋਗਦਿਆਂ ਵਿਸ਼ੇ ਤੇ ਵਿਕਾਰਾਂ ਵਿੱਚ ਖਪ-ਖਪ ਕੇ ਨਾਸ਼ ਹੋ ਜਾਂਦੇ ਹਨ। ਕਿਤਨੇ ਹੀ ਉਸ ਤੋਂ ਦਾਤਾਂ ਪ੍ਰਾਪਤ ਕਰਕੇ ਉਸ ਦੀ ਹਸਤੀ ਤੋਂ ਹੀ 'ਮੁਕਰੁ' ਅਥਵਾ ਮੁਨਕਰ ਹੋ ਜਾਂਦੇ ਹਨ ਭਾਵ ਇਹ ਭੁੱਲ ਜਾਂਦੇ ਹਨ ਕਿ ਸਭ ਕੁਝ ਅਕਾਲ ਪੁਰਖ ਹੀ ਦੇ ਰਿਹਾ ਹੈ। ਕਿਤਨੇ ਮੂਰਖ ਐਸੇ ਹਨ, ਜੋ ਪ੍ਰਭੂ ਦੀਆਂ ਦਾਤਾਂ ਪ੍ਰਾਪਤ ਕਰਕੇ 'ਖਾਹੀ ਖਾਹਿ' ਭਾਵ ਖਾਣਾ ਹੀ ਖਾਣਾ ਜਾਣਦੇ ਹਨ, ਪਰ ਦਾਤਾਂ ਦੇਣ ਵਾਲੇ ਦਾਤਾਰ ਨੂੰ ਕਦੇ ਚੇਤੇ ਨਹੀਂ ਕਰਦੇ। ਕਿਤਨਿਆਂ ਨੂੰ ਪ੍ਰਭੂ ਹੁਕਮ ਅੰਦਰ 'ਦੂਖ ਭੂਖ ਸਦ ਮਾਰ' ਅਰਥਾਤ ਦੁੱਖਾ ਭੁੱਖਾਂ ਦੀ ਮਾਰ ਸਦਾ ਪੈਂਦੀ ਰਹਿੰਦੀ ਹੈ, ਪਰ ਇਹ ਵੀ ਉਸ ਦਾਤਾਰ ਦੀ ਦਾਤ ਹੈ ਕਿਉਂਕਿ ਦੁੱਖਾਂ ਭੁੱਖਾਂ ਦੇ ਮੂੰਹ ਵਿੱਚ ਆਕੇ ਹੀ ਜੀਵ ਨੂੰ ਰਾਜ਼ਕ ਦੀ ਯਾਦ ਆਉਂਦੀ ਹੈ ਅਤੇ ਉਸ ਦੀ ਰਜ਼ਾ ਵਿੱਚ ਤੁਰਨ ਦੀ ਸੋਝੀ ਜਾਗਦੀ ਹੈ। 'ਬੰਦਿ ਖਲਾਸੀ' ਭਾਵ ਮੋਹ-ਮਾਇਆ ਦੇ ਬੰਧਨ ਤੋਂ ਛੁਟਕਾਰਾ ਅਕਾਲ ਪੁਰਖ ਦੇ ਭਾਣੇ ਵਿੱਚ ਤੁਰਨ ਨਾਲ ਹੀ ਹੁੰਦਾ ਹੈ, ਉਸ ਦੀ ਰਜ਼ਾ ਵਿੱਚ ਤੁਰਨ ਤੋਂ ਬਿਨਾਂ ਹੋਰ ਕੋਈ ਤਰੀਕਾ ਨਹੀਂ ਅਤੇ ਇਸ ਬਾਰੇ ਕੋਈ ਕੁਝ ਹੋਰ ਨਹੀਂ ਕਹਿ ਸਕਦਾ। ਜੇ ਕੋਈ 'ਖਾਇਕੁ' ਭਾਵ ਮੂਰਖ ਇਸ ਬਾਰੇ ਕੁਝ ਹੋਰ ਕਹਿਣ ਦਾ ਯਤਨ ਕਰਦਾ ਹੈ ਤਾਂ ਉਹ ਜਾਣਦਾ ਹੈ ਕਿ ਕਿਤਨੀਆਂ ਚੋਟਾਂ ਉਹ ਇਸ ਮੂਰਖਤਾ ਦੇ ਕਾਰਨ ਆਪਣੇ ਮੂੰਹ ਉਤੇ ਖਾਂਦਾ ਹੈ। ਅਕਾਲ ਪੁਰਖ ਆਪ ਹੀ ਹਰੇਕ ਦੀ ਲੋੜ ਨੂੰ ਜਾਣਦਾ ਹੈ ਅਤੇ ਆਪੇ ਹੀ ਦਿੰਦਾ ਹੈ, ਪਰ ਇਹ ਗੱਲ ਵਿਰਲੇ ਹੀ ਕਹਿੰਦੇ ਹਨ, ਐਸਾ ਕਹਿਣ ਵਾਲੇ ਕਿਤਨੇ ਕੁ ਹਨ ਭਾਵ ਸ਼ੁਕਰ ਵਿੱਚ ਰਹਿਣ ਵਾਲੇ ਥੋੜ੍ਹੇ ਹੀ ਹੁੰਦੇ ਹਨ। ਹੇ ਨਾਨਕ! ਜਿਸ ਨੂੰ ਅਕਾਲ ਪੁਰਖ ਆਪਣੀ ਸਿਫ਼ਤ ਸਾਲਾਹ ਦੀ ਦਾਤ ਬਖ਼ਸ਼ਦਾ ਹੈ, ਉਹ ਪਾਤਸ਼ਾਹਾਂ ਦਾ ਪਾਤਸ਼ਾਹ ਹੁੰਦਾ ਹੈ ਅਰਥਾਤ ਅਕਾਲ

ਪੁਰਖ ਦੀ ਸਿਫ਼ਤ-ਸਾਲਾਹ ਹੀ ਸਭ ਤੋਂ ਉੱਚੀ ਦਾਤ ਹੈ, ਜਿਸ ਸਦਕਾ ਸਰਬ-ਉੱਚ ਪਦਵੀ ਪ੍ਰਾਪਤ ਹੁੰਦੀ ਹੈ।

ਅਮੁਲ ਗੁਣ ਅਮੁਲ ਵਾਪਾਰ ॥
ਅਮੁਲ ਵਾਪਾਰੀਏ ਅਮੁਲ ਭੰਡਾਰ ॥
ਅਮੁਲ ਆਵਹਿ ਅਮੁਲ ਲੈ ਜਾਹਿ ॥
ਅਮੁਲ ਭਾਇ ਅਮੁਲਾ ਸਮਾਹਿ ॥
ਅਮੁਲੁ ਧਰਮੁ ਅਮੁਲੁ ਦੀਬਾਣੁ ॥
ਅਮੁਲੁ ਤੁਲੁ ਅਮੁਲੁ ਪਰਵਾਣੁ ॥
ਅਮੁਲੁ ਬਖਸੀਸ ਅਮੁਲੁ ਨੀਸਾਣੁ ॥
ਅਮੁਲੁ ਕਰਮੁ ਅਮੁਲੁ ਫੁਰਮਾਣੁ ॥
ਅਮੁਲੋ ਅਮੁਲੁ ਆਖਿਆ ਨ ਜਾਇ ॥
ਆਖਿ ਆਖਿ ਰਹੇ ਲਿਵ ਲਾਇ ॥
ਆਖਹਿ ਵੇਦ ਪਾਠ ਪੁਰਾਣ ॥
ਆਖਹਿ ਪੜੇ ਕਰਹਿ ਵਖਿਆਣ ॥
ਆਖਹਿ ਬਰਮੇ ਆਖਹਿ ਇੰਦ ॥
ਆਖਹਿ ਗੋਪੀ ਤੈ ਗੋਵਿੰਦ ॥
ਆਖਹਿ ਈਸਰ ਆਖਹਿ ਸਿਧ ॥
ਆਖਹਿ ਕੇਤੇ ਕੀਤੇ ਬੁਧ ॥
ਆਖਹਿ ਦਾਨਵ ਆਖਹਿ ਦੇਵ ॥
ਆਖਹਿ ਸੁਰਿ ਨਰ ਮੁਨਿ ਜਨ ਸੇਵ ॥
ਕੇਤੇ ਆਖਹਿ ਆਖਣਿ ਪਾਹਿ ॥
ਕੇਤੇ ਕਹਿ ਕਹਿ ਉਠਿ ਉਠਿ ਜਾਹਿ ॥
ਏਤੇ ਕੀਤੇ ਹੋਰਿ ਕਰੇਹਿ ॥
ਤਾ ਆਖਿ ਨ ਸਕਹਿ ਕੇਈ ਕੇਇ ॥
ਜੇਵਡੁ ਭਾਵੈ ਤੇਵਡੁ ਹੋਇ ॥
ਨਾਨਕ ਜਾਣੈ ਸਾਚਾ ਸੋਇ ॥
ਜੇ ਕੋ ਆਖੈ ਬੋਲੁ ਵਿਗਾੜੁ ॥

## ਤਾ ਲਿਖੀਐ ਸਿਰਿ ਗਾਵਾਰਾ ਗਾਵਾਰੁ ॥੨੬॥

ਅਕਾਲ ਪੁਰਖ ਦੇ ਗੁਣ ਅਮੁਲ ਭਾਵ ਅਨਮੋਲ ਜਾਂ ਮੁਲ ਤੋਂ ਪਰੇ ਹਨ, ਜਿਨ੍ਹਾਂ ਦਾ ਮੁਲ ਪੈ ਹੀ ਨਹੀਂ ਸਕਦਾ। ਉਸ ਦੇ ਗੁਣਾਂ ਦਾ ਵਪਾਰ ਵੀ ਅਮੋਲਕ ਹੈ ਅਤੇ ਇਨ੍ਹਾਂ ਗੁਣਾਂ ਦਾ ਵਪਾਰ ਕਰਨ ਵਾਲਿਆਂ ਦਾ ਵੀ ਮੁਲ ਨਹੀਂ ਪੈ ਸਕਦਾ ਅਤੇ ਐਸੇ ਗੁਣਾਂ ਦੇ ਭੰਡਾਰ ਅਥਵਾ ਖ਼ਜ਼ਾਨੇ ਵੀ ਅਮੋਲਕ ਹਨ। ਉਹ ਵੀ ਅਨਮੋਲ ਹਨ ਜੋ ਇਹ ਵਪਾਰ ਕਰਨ ਲਈ ਇਸ ਜਗਤ ਵਿੱਚ ਆਉਂਦੇ ਹਨ ਅਤੇ ਉਹ ਵੀ ਅਮੋਲਕ ਹਨ ਜੋ ਇਹ ਸੌਦਾ ਖਰੀਦ ਕੇ ਅਰਥਾਤ ਅਮੋਲਕ ਨਾਮ ਵਿਹਾਝ ਕੇ ਲੈ ਜਾਂਦੇ ਹਨ। ਜੋ ਅਕਾਲ ਪੁਰਖ ਦੇ 'ਭਾਇ' ਭਾਵ ਭਾਉ ਪ੍ਰੇਮ ਵਿੱਚ 'ਸਮਾਇ' ਅਥਵਾ ਸਮਾਏ ਹੋਏ ਹਨ, ਉਹ ਅਮੋਲਕ ਹਨ। ਅਕਾਲ ਪੁਰਖ ਦਾ 'ਧਰਮੁ' ਅਥਵਾ ਨਿਯਮ ਤੇ ਕਾਨੂੰਨ ਜਾਂ ਧਰਮ-ਮਰਯਾਦਾ ਵੀ ਅਮੁਲ ਹੈ ਅਤੇ ਉਸ ਦਾ 'ਦੀਬਾਣੁ' ਅਰਥਾਤ ਦੀਵਾਨ ਜਾਂ ਦਰਬਾਰ ਵੀ ਅਮੋਲਕ ਹੈ। ਉਹ 'ਤੁਲੁ' ਅਥਵਾ ਤਰਾਜ਼ੂ ਜਾਂ ਤਕੜੀ ਅਤੇ ਤੋਲਣ ਵਾਲੇ 'ਪਰਵਾਣੁ' ਅਰਥਾਤ ਪਰਿਮਾਣ ਜਾਂ ਪੈਮਾਨੇ ਤੇ ਵੱਟੇ ਵੀ ਅਮੋਲਕ ਹਨ ਜਿਨ੍ਹਾਂ ਨਾਲ ਜੀਵਾਂ ਦੇ ਚੰਗੇ-ਮੰਦੇ ਕੰਮਾਂ ਨੂੰ ਤੋਲਿਆ ਤੇ ਨਾਪਿਆ ਜਾਂਦਾ ਹੈ। ਅਕਾਲ ਪੁਰਖ ਦੀ ਬਖਸ਼ੀਸ਼ ਤੇ ਉਸ ਦੇ ਨਿਸ਼ਾਨ ਜਾਂ ਚਿੰਨ੍ਹ ਵੀ ਮੁਲੋਂ ਪਰੇ ਹਨ ਅਤੇ ਉਸ ਦੇ 'ਕਰਮੁ' ਭਾਵ ਬਖਸ਼ਸ਼ਾਂ ਤੇ 'ਫੁਰਮਾਣੁ' ਅਥਵਾ ਹੁਕਮ ਵੀ ਅਮੋਲਕ ਹਨ। ਅਕਾਲ ਪੁਰਖ ਜੋ ਅਮੋਲਕ ਹੀ ਅਮੋਲਕ ਹੈ, ਉਸ ਬਾਰੇ ਕੁਝ ਵੀ ਨਹੀਂ ਆਖਿਆ ਜਾ ਸਕਦਾ। ਜੋ ਉਸ ਦੇ ਗੁਣ ਗਾਉਂਦੇ ਹਨ, ਉਹ ਵੀ ਉਸ ਦਾ ਅੰਤ ਨਹੀਂ ਪਾ ਸਕਦੇ, ਉਹ ਤਾਂ ਉਸ ਦੇ ਨਾਮ ਦਾ ਰਸ ਮਾਣਦੇ-ਮਾਣਦੇ ਉਸ ਵਿੱਚ 'ਲਿਵ ਲਾਇ' ਅਰਥਾਤ ਲਿਵ ਲਾਕੇ ਰਸਲੀਨ ਹੋ ਜਾਂਦੇ ਹਨ। ਵੇਦਾਂ ਦੇ ਪਾਠ ਅਥਵਾ ਵੇਦ ਮੰਤਰ ਤੇ ਪੁਰਾਣ ਵੀ ਅਕਾਲ ਪੁਰਖ ਦੀ ਮਹਿਮਾ ਦਾ ਕਥਨ ਕਰਦੇ ਹਨ ਅਤੇ ਇਨ੍ਹਾਂ ਨੂੰ ਪੜ੍ਹਨ ਵਾਲੇ ਤੇ ਵਖਿਆਨ ਕਰਨ ਵਾਲੇ ਵੀ ਉਸ ਦੇ ਗੁਣਾਂ ਨੂੰ ਕਹਿੰਦੇ ਹਨ। ਕਈ ਬ੍ਰਹਮਾ, ਕਈ ਇੰਦਰ ਦੇਵਤੇ, ਕਈ ਗੋਪੀਆਂ (ਬ੍ਰਿਜ ਦੀਆਂ ਗੁਆਲਣਾਂ) ਅਤੇ ਕਈ 'ਗੋਵਿੰਦ' ਭਾਵ ਕਾਨ੍ਹ (ਕ੍ਰਿਸ਼ਨ) ਵੀ ਅਕਾਲ ਪੁਰਖ ਦੀ ਉਸਤਤ ਆਖ ਰਹੇ ਹਨ। ਕਈ 'ਈਸਰ' ਅਰਥਾਤ ਸ਼ਿਵ ਤੇ ਹੋਰ ਸਿੱਧ, ਕਿਤਨੇ ਬੁੱਧ, ਦੈਂਤ, ਦੇਵਤੇ, 'ਸੁਰਿ ਨਰ' ਭਾਵ ਕਿੰਨਰ (ਜੋ ਕੁਝ ਨਰ ਤੇ ਕੁਝ ਦੇਵਤਾ ਹੁੰਦੇ ਹਨ) ਅਥਵਾ ਦੇਵਤਾ ਸੁਭਾ ਜਾਂ ਦੈਵੀ ਗੁਣਾਂ ਵਾਲੇ ਪੁਰਸ਼ (ਮਹਾਤਮਾ ਲੋਕ), ਮੁਨੀ-ਜਨ ਤੇ ਸੇਵਕ-ਜਨ ਉਸ ਦੇ ਗੁਣਾਂ ਨੂੰ ਆਖਦੇ ਹਨ। ਕਈ ਆਖ ਰਹੇ ਹਨ, ਕਈ ਆਖਣ ਲੱਗੇ ਹਨ ਅਤੇ ਕਈ ਆਖਦਿਆਂ-ਆਖਦਿਆਂ (ਇਸ ਸੰਸਾਰ ਤੋਂ) ਉਠੀ ਜਾਂਦੇ ਹਨ। ਇਹ ਜਿਤਨੇ ਉਸ (ਅਕਾਲ ਪੁਰਖ) ਦੇ ਬਣਾਏ ਹੋਏ ਹਨ, ਜੇ ਉਹ ਇਤਨੇ ਹੀ ਹੋਰ ਵੀ ਬਣਾ ਦੇਵੇ ਤਾਂ ਉਨ੍ਹਾਂ ਵਿਚੋਂ ਕੋਈ ਵੀ ਉਸ ਦਾ ਮੁਲ ਨਹੀਂ ਪਾ ਸਕੇਗਾ ਭਾਵ ਉਸ ਦੀਆਂ ਦਾਤਾਂ ਦਾ ਅੰਦਾਜ਼ਾ ਤੇ ਅਨੁਮਾਨ ਨਹੀਂ ਲਾ ਸਕੇਗਾ। ਹੇ ਨਾਨਕ! ਉਹ ਅਕਾਲ ਪੁਰਖ ਜਿਤਨਾ

ਚਾਹਵੇ, ਉਤਨਾ ਵੱਡਾ ਹੋ ਸਕਦਾ ਹੈ ਭਾਵ ਆਪਣੀ ਕੁਦਰਤ ਵਿੱਚ ਵਾਧਾ ਕਰ ਸਕਦਾ ਹੈ। ਉਹ ਸੱਚਾ ਆਪਣੇ ਆਪ ਨੂੰ ਆਪ ਹੀ ਜਾਣਦਾ ਹੈ, ਜੇਕਰ ਕੋਈ 'ਬੋਲੁ ਵਿਗਾੜੁ' ਅਰਥਾਤ ਬੋਲ ਨੂੰ ਵਿਗਾੜਨ ਵਾਲਾ ਭਾਵ ਬੜਬੋਲਾ ਮਨੁੱਖ ਦਸਣ ਲੱਗੇ ਕਿ ਅਕਾਲ ਪੁਰਖ ਇਤਨਾ ਵੱਡਾ ਹੈ ਤਾਂ ਉਸਨੂੰ 'ਗਾਵਾਰਾ ਗਾਵਾਰੁ' ਅਰਥਾਤ ਮੂਰਖਾਂ ਸਿਰ ਮੂਰਖ ਹੀ ਗਿਣਨਾ ਚਾਹੀਦਾ ਹੈ, ਕਿਉਂਕਿ ਉਹ ਐਸਾ ਮੂਰਖ ਹੈ ਕਿ ਜੋ ਅਕਥਨੀਯ ਨੂੰ ਕਥਨ ਕਰਨ ਦਾ ਦੰਮ ਭਰਦਾ ਹੈ।

**ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ ॥**
**ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ ॥**
**ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣਹਾਰੇ ॥**
**ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ ॥**
**ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ ਲਿਖਿ ਲਿਖਿ ਧਰਮੁ ਵੀਚਾਰੇ ॥**
**ਗਾਵਹਿ ਈਸਰੁ ਬਰਮਾ ਦੇਵੀ ਸੋਹਨਿ ਸਦਾ ਸਵਾਰੇ ॥**
**ਗਾਵਹਿ ਇੰਦ ਇਦਾਸਣਿ ਬੈਠੇ ਦੇਵਤਿਆ ਦਰਿ ਨਾਲੇ ॥**
**ਗਾਵਹਿ ਸਿਧ ਸਮਾਧੀ ਅੰਦਰਿ ਗਾਵਨਿ ਸਾਧ ਵਿਚਾਰੇ ॥**
**ਗਾਵਨਿ ਜਤੀ ਸਤੀ ਸੰਤੋਖੀ ਗਾਵਹਿ ਵੀਰ ਕਰਾਰੇ ॥**
**ਗਾਵਨਿ ਪੰਡਿਤ ਪੜਨਿ ਰਖੀਸਰ ਜੁਗੁ ਜੁਗੁ ਵੇਦਾ ਨਾਲੇ ॥**
**ਗਾਵਹਿ ਮੋਹਣੀਆ ਮਨੁ ਮੋਹਨਿ ਸੁਰਗਾ ਮਛ ਪਇਆਲੇ ॥**
**ਗਾਵਨਿ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ ॥**
**ਗਾਵਹਿ ਜੋਧ ਮਹਾਬਲ ਸੂਰਾ ਗਾਵਹਿ ਖਾਣੀ ਚਾਰੇ ॥**
**ਗਾਵਹਿ ਖੰਡ ਮੰਡਲ ਵਰਭੰਡਾ ਕਰਿ ਕਰਿ ਰਖੇ ਧਾਰੇ ॥**
**ਸੇਈ ਤੁਧੁਨੋ ਗਾਵਹਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ ॥**
**ਹੋਰ ਕੇਤੇ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਵੀਚਾਰੇ ॥**
**ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ ॥**
**ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ ॥**
**ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ ॥**
**ਕਰਿ ਕਰਿ ਵੇਖੈ ਕੀਤਾ ਆਪਣਾ ਜਿਵ ਤਿਸ ਦੀ ਵਡਿਆਈ ॥**
**ਜੋ ਤਿਸੁ ਭਾਵੈ ਸੋਈ ਕਰਸੀ ਹੁਕਮੁ ਨ ਕਰਣਾ ਜਾਈ ॥**
**ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ ਨਾਨਕ ਰਹਣੁ ਰਜਾਈ ॥੨੭॥**

ਹੇ ਅਕਾਲ ਪੁਰਖ! ਉਹ ਦਰ ਕਿਹੋ ਜਿਹਾ ਹੈ, ਉਹ 'ਘਰੁ' ਭਾਵ ਘਰ ਕਿਹੋ ਜਿਹਾ ਹੈ, ਜਿੱਥੇ ਬੈਠ ਕੇ ਤੂੰ ਸਾਰੀ ਸ੍ਰਿਸ਼ਟੀ ਦੀ ਸੰਭਾਲ ਕਰਦਾ ਹੈਂ। ਤੇਰੇ ਦਰ ਤੇ ਅਨੇਕਾਂ ਤੇ ਅਣਗਿਣਤ ਵਾਜੇ ਤੇ ਰਾਗ ਗੂੰਜ ਰਹੇ ਹਨ ਅਤੇ ਕਿਤਨੇ ਹੀ ਉਨ੍ਹਾਂ ਨੂੰ 'ਵਾਵਣਹਾਰੇ' ਭਾਵ ਵਜਾਉਣ ਵਾਲੇ ਹਨ। ਉੱਥੇ ਕਿਤਨੇ ਹੀ ਰਾਗ 'ਪਰੀ ਸਿਉ ਕਹੀਅਨਿ' ਅਰਥਾਤ ਸਮੇਤ ਰਾਗਣੀਆਂ ਦੇ ਗਾਏ ਜਾ ਰਹੇ ਹਨ ਅਤੇ ਕਿਤਨੇ ਹੀ ਉਨ੍ਹਾਂ ਨੂੰ ਗਾਵਣ ਵਾਲੇ ਹਨ। ਹੇ ਨਿਰੰਕਾਰ! ਪਉਣ ਜਾਂ ਹਵਾ, ਪਾਣੀ ਤੇ 'ਬੈਸੰਤਰੁ' ਅਥਵਾ ਅਗਨੀ ਤੇਰੇ ਗੁਣ ਗਾ ਰਹੇ ਹਨ ਅਤੇ ਧਰਮ-ਰਾਜ ਵੀ ਤੇਰੇ ਦਰ ਉਤੇ ਖਲੋ ਕੇ ਤੇਰੇ ਗੁਣ ਗਾ ਰਿਹਾ ਹੈ। ਤੈਨੂੰ ਚਿਤਰ-ਗੁਪਤ ਜੋ ਜੀਵਾਂ ਦੇ ਚੰਗੇ-ਮੰਦੇ ਕਰਮਾਂ ਦਾ ਲੇਖਾ ਲਿਖਦੇ ਹਨ ਅਤੇ ਜਿਨ੍ਹਾਂ ਦੇ ਲਿਖੇ ਹੋਏ ਨੂੰ 'ਧਰਮੁ ਵੀਚਾਰੇ' ਭਾਵ ਧਰਮਰਾਜ ਵਿਚਾਰਦਾ ਹੈ, ਵੀ ਗਾ ਰਹੇ ਹਨ। ਤੈਨੂੰ 'ਈਸਰੁ' ਅਥਵਾ ਸ਼ਿਵ, ਬ੍ਰਹਮਾ ਤੇ ਦੇਵੀਆਂ ਜੋ ਸਭ ਤੇਰੇ ਹੀ ਸਵਾਰੇ ਹੋਏ ਹਨ ਅਤੇ ਤੇਰੇ ਦਰ ਤੇ ਸੋਭਦੇ ਹਨ, ਵੀ ਗਾ ਰਹੇ ਹਨ। ਕਈ ਇੰਦਰ ਆਪਣੇ ਸਿੰਘਾਸਨ ਤੇ ਬੈਠੇ ਦੇਵਤਿਆਂ ਸਮੇਤ ਤੇਰੇ ਗੁਣ ਗਾ ਰਹੇ ਹਨ। ਕਈ ਸਿੱਧ ਲੋਕ ਸਮਾਧੀਆਂ ਲਾਕੇ ਤੈਨੂੰ ਗਾ ਰਹੇ ਹਨ ਅਤੇ ਕਈ ਸਾਧੂ ਤੇਰੀ ਗਿਆਨ-ਵਿਚਾਰ ਕਰ-ਕਰ ਕੇ ਗਾ ਰਹੇ ਹਨ। ਤੈਨੂੰ ਜਤ-ਧਾਰੀ, ਸਤੀ ਭਾਵ ਸੱਚੇ ਦਾਨੀ ਤੇ ਸੰਤੋਖੀ ਜਾਂ ਸਬਰ-ਸ਼ੁਕਰ ਵਿੱਚ ਰਹਿਣ ਵਾਲੇ ਵੀ ਗਾਉਂਦੇ ਹਨ ਅਤੇ 'ਵੀਰ ਕਰਾਰੇ' ਅਰਥਾਤ ਤਕੜੇ ਨਿਧੜਕ ਯੋਧੇ ਵੀ ਤੇਰੇ ਗੁਣਾਂ ਨੂੰ ਗਾ ਰਹੇ ਹਨ। ਹੇ ਅਕਾਲ ਪੁਰਖ! ਪੰਡਿਤ ਤੇ 'ਰਖੀਸਰੁ' ਅਰਥਾਤ ਵੱਡੇ-ਵੱਡੇ ਮਹਾਂਰਿਸ਼ੀ ਜੋ ਵੇਦਾਂ ਨੂੰ ਪੜ੍ਹਦੇ ਹਨ, ਵੀ ਆਪੋ ਆਪਣੇ ਜੁਗ ਦੇ ਵੇਦਾਂ ਅਨੁਸਾਰ ਤੈਨੂੰ ਗਾਉਂਦੇ ਹਨ। ਤੈਨੂੰ ਮਨ ਨੂੰ ਮੋਹਣ ਵਾਲੀਆਂ ਸੁੰਦਰ ਇਸਤ੍ਰੀਆਂ, ਜੋ 'ਸੁਰਗਾ' ਅਥਵਾ ਸਵਰਗ, 'ਮਛ' ਭਾਵ ਮਾਤ ਲੋਕ ਤੇ 'ਪਇਆਲੇ' ਅਰਥਾਤ ਪਾਤਾਲ ਲੋਕ ਵਿੱਚ ਲੋਕਾਂ ਦੇ ਮਨ ਨੂੰ ਮੋਹ ਲੈਂਦੀਆਂ ਹਨ, ਵੀ ਗਾ ਰਹੀਆਂ ਹਨ। ਤੈਨੂੰ ਤੇਰੇ ਪੈਦਾ ਕੀਤੇ ਹੋਏ ਰਤਨ (ਖੀਰ ਸਮੁੰਦਰ ਨੂੰ ਰਿੜਕਣ ਤੇ ਪੈਦਾ ਹੋਈਆਂ ਚੌਦਾਂ ਅਮੋਲਕ ਵਸਤਾਂ: ਹੀਰਾ, ਨੀਲਮ, ਪੰਨਾ ਵਰਗੇ ਨੌ ਜਵਾਹਾਰਾਤ ਅਤੇ ਅੰਮ੍ਰਿਤ, ਕਾਮਧੇਨ ਗਊ ਲਛਮੀ, ਚੰਦਰਮਾ ਆਦਿ) ਅਤੇ 'ਅਠਸਠਿ' ਜਾਂ ਅਠਾਹਠ ਤੀਰਥ ਵੀ ਗਾਉਂਦੇ ਹਨ। ਤੈਨੂੰ ਵੱਡੇ ਬਲ ਵਾਲੇ ਜੋਧੇ ਤੇ ਸੂਰਮੇ ਗਾਉਂਦੇ ਹਨ ਅਤੇ ਚਾਰੋ ਖਾਣੀਆਂ (ਅੰਡਜ, ਜੇਰਜ, ਸੇਤਜ, ਉਤਭੁਜ) ਤੋਂ ਪੈਦਾ ਕੀਤੇ ਹੋਏ ਜੀਅ-ਜੰਤ ਗਾਉਂਦੇ ਹਨ। ਤੈਨੂੰ ਸ੍ਰਿਸ਼ਟੀ ਦੇ ਖੰਡ (ਪ੍ਰਿਥਵੀ ਦੇ ਨੌਂ ਹਿੱਸੇ), 'ਮੰਡਲ' (ਬ੍ਰਹਮੰਡ ਦੇ ਚੱਕਰ - ਬ੍ਰਹਮੰਡ ਦਾ ਇਕ ਚੱਕਰ ਜਿਸ ਵਿੱਚ ਇਕ ਸੂਰਜ, ਇਕ ਚੰਦਰਮਾ ਤੇ ਧਰਤੀ ਗਿਣੇ ਜਾਂਦੇ ਹਨ) ਅਤੇ 'ਵਰਭੰਡਾ' ਅਥਵਾ ਬ੍ਰਹਮੰਡ ਤੇ ਸਾਰੀ ਸ੍ਰਿਸ਼ਟੀ, ਜੋ ਤੂੰ ਰਚ ਕੇ 'ਰਖੇ ਧਾਰੇ' ਭਾਵ ਟਿਕਾਏ ਹੋਏ ਹਨ, ਤੈਨੂੰ ਸਭ ਗਾਂਵਦੇ ਹਨ। ਹੇ ਅਕਾਲ ਪੁਰਖ! ਤੈਨੂੰ ਉਹੀ ਗਾਉਂਦੇ ਹਨ, ਜੋ ਤੈਨੂੰ ਭਾਉਂਦੇ ਹਨ ਅਤੇ ਜੋ ਰਸੀਏ ਹੋ ਕੇ ਤੇਰੀ

ਭਗਤੀ ਵਿੱਚ ਲਗੇ ਹੋਏ ਹਨ। ਤੈਨੂੰ ਹੋਰ ਕਿਤਨੇ ਹੀ ਗਾਉਂਦੇ ਹਨ, ਜੋ ਮੇਰੇ ਚੇਤੇ ਵਿੱਚ ਨਹੀਂ ਆ ਰਹੇ, ਭਲਾ, ਨਾਨਕ ਉਨ੍ਹਾਂ ਦੀ 'ਕਿਆ ਵੀਚਾਰੇ' ਅਰਥਾਤ ਕੀ ਵਿਚਾਰ ਕਰ ਸਕਦਾ ਹੈ। ਉਹ ਅਕਾਲ ਪੁਰਖ ਸੱਚਾ ਮਾਲਕ ਹੈ, ਉਹੀ ਸਦਾ ਥਿਰ ਹੈ ਤੇ ਉਸ ਸੱਚੇ ਦੀ ਸੱਚੀ 'ਨਾਈ' ਅਥਵਾ ਵਡਿਆਈ ਹਮੇਸ਼ਾ ਸੱਚੀ ਹੈ। ਜਿਸ ਅਕਾਲ ਪੁਰਖ ਨੇ ਰੰਗ-ਬਰੰਗੀ ਭਾਂਤ-ਭਾਂਤ ਦੀ ਕਈ ਜਿਨਸਾਂ ਦੀ ਮਾਇਆ ਰਚੀ ਹੈ, ਉਹ ਆਪਣੇ ਕੀਤੇ ਨੂੰ ਆਪ ਵੇਖਦਾ ਹੈ ਭਾਵ ਸੰਭਾਲ ਕਰਦਾ ਹੈ ਜਿਵੇਂ ਉਸ ਦੀ ਵਡਿਆਈ ਭਾਵ ਉੱਚੀ ਸ਼ਾਨ ਤੇ ਬਿਰਦ ਹੈ। ਜੋ ਉਸ ਅਕਾਲ ਪੁਰਖ ਨੂੰ ਭਾਉਂਦਾ ਹੈ, ਉਹੀ ਉਹ ਕਰਦਾ ਹੈ, ਉਸ ਉਤੇ ਕੋਈ ਹੁਕਮ ਨਹੀਂ ਕੀਤਾ ਜਾ ਸਕਦਾ। ਹੇ ਨਾਨਕ! ਉਹ ਅਕਾਲ ਪੁਰਖ ਪਾਤਸ਼ਾਹ ਹੈ, ਸ਼ਾਹਾਂ ਦਾ ਵੱਡਾ ਪਾਤਸ਼ਾਹ ਹੈ, ਸਾਨੂੰ ਉਸ ਦੀ ਰਜ਼ਾ ਵਿੱਚ ਰਹਿਣਾ ਹੀ ਬਣਦਾ ਹੈ।

**ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ ॥**
**ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ ॥**
**ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ ॥**
**ਆਦੇਸੁ ਤਿਸੈ ਆਦੇਸੁ ॥**
**ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥੨੮॥**

(ਇਸ ਪਉੜੀ ਵਿੱਚ ਜੋਗੀਆਂ ਦੀਆਂ ਜੋਗ-ਮਤ ਦੀਆਂ ਬਾਹਰਲੀਆਂ ਧਾਰਨਾਵਾਂ ਬਾਰੇ ਦੱਸਿਆ ਹੈ ਕਿ ਜੇ ਬਾਹਰਲੇ ਭੇਖਾਂ ਦਾ ਸੰਬੰਧ ਜੀਵ ਦੇ ਅੰਦਰਲੇ ਜੀਵਨ ਨਾਲ ਨਹੀਂ ਬਣਿਆ ਤਾਂ ਸਭ ਜੁਗਤੀਆਂ ਬੇ-ਅਰਥ ਹਨ।) ਜੇ ਮਨੁੱਖ 'ਸੰਤੋਖੁ' ਜਾਂ ਸਬਰ-ਸਬੂਰੀ ਦੀਆਂ 'ਮੁੰਦਾ' ਅਥਵਾ ਕੰਨ ਦੀਆਂ ਮੁੰਦਰਾਂ ਪਾਕੇ, 'ਸਰਮੁ' ਅਰਥਾਤ ਉੱਦਮ ਤੇ ਮਿਹਨਤ ਨੂੰ 'ਪਤੁ' (ਪਤੁਰਕਾ) ਅਥਵਾ ਖੱਪਰ ਜਾਂ ਚਿੱਪੀ ਤੇ ਝੋਲੀ ਬਣਾਵੇ, ਪ੍ਰਭੂ ਦੇ 'ਧਿਆਨ ਕੀ ਕਰਹਿ ਬਿਭੂਤਿ' ਭਾਵ ਪ੍ਰਭੂ ਦੀ ਧਿਆਨ-ਰੂਪੀ ਵਿਭੂਤੀ (ਗੋਹਿਆਂ ਦੀ ਸੁਆਹ) ਪਿੰਡੇ ਤੇ ਮੱਲੇ, 'ਕਾਲੁ' ਅਥਵਾ ਮੌਤ ਦੇ ਭਉ ਨੂੰ 'ਖਿੰਥਾ' ਅਰਥਾਤ ਖਫ਼ਣੀ ਜਾਂ ਗੋਦੜੀ ਸਮਝ ਕੇ ਪਾਵੇ; ਸਰੀਰ ਨੂੰ 'ਕੁਆਰੀ ਕਾਇਆ' ਭਾਵ ਅਣਵਿਆਹਿਆਂ ਵਾਂਗ ਪਵਿੱਤਰ ਰੱਖਣ ਨੂੰ ਜੋਗ ਦੀ ਜੁਗਤ ਸਮਝ ਕੇ ਅਪਣਾਏ ਅਤੇ 'ਪਰਤੀਤਿ' ਅਥਵਾ ਸ਼ਰਧਾ ਤੇ ਸਿਦਕ ਨੂੰ ਡੰਡਾ ਬਣਾਏ ਤਾਂ ਹੀ ਉਹ ਅਸਲੀ ਜੋਗ ਦਾ ਧਾਰਨੀ ਹੋ ਸਕਦਾ ਹੈ। ਫਿਰ 'ਆਈ ਪੰਥੀ' (ਆਈ ਪੰਥ - ਜੋਗੀਆਂ ਦੇ ੧੨ ਫਿਰਕਿਆਂ ਵਿਚੋਂ ਸ਼੍ਰੋਮਣੀ ਫ਼ਿਰਕਾ ਹੈ) ਅਥਵਾ ਜੋਗੀਆਂ ਦੇ ਸ਼੍ਰੋਮਣੀ ਫ਼ਿਰਕੇ ਨਾਲ ਸੰਬੰਧ ਰੱਖਣ ਵਾਲਾ ਹੋਣ ਲਈ 'ਸਗਲ ਜਮਾਤੀ' ਭਾਵ ਸਾਰਿਆਂ ਨਾਲ ਇਕ ਜਮਾਤੀ ਹੋ ਕੇ ਸਭ ਨੂੰ ਆਪਣਾ ਸਾਥੀ ਸਮਝਣਾ ਪੈਣਾ ਹੈ। ਇਸ ਤਰ੍ਹਾਂ 'ਮਨੁ ਜੀਤੈ ਜਗੁ ਜੀਤੁ' ਅਰਥਾਤ ਮਨ ਜਿਤਿਆਂ ਹੀ ਸਾਰਾ ਜਗ ਜਿਤਿਆਂ ਜਾਂਦਾ ਹੈ। ਇਸ ਸਭ ਦਾ ਭਾਵ ਹੈ ਕਿ ਜੋਗੀਆਂ ਵਾਂਗੂ

ਕੰਨ ਪਾੜ ਕੇ ਮੁੰਦਰਾ ਪਾਣ ਦੀ ਥਾਂ ਆਪਣੇ ਵਿਸ਼ੇ-ਵਿਕਾਰਾਂ ਤੇ ਲੋਭ ਦੀਆਂ ਖਾਮੀਆਂ ਨੂੰ ਕਾਬੂ ਕਰਕੇ ਸੰਤੋਖੀ ਬਣਿਆ ਜਾਏ। ਮੰਗ ਕੇ ਖਾਣ ਦੀ ਥਾਂ ਮਿਹਨਤ ਤੇ ਕਿਰਤ ਕਰਕੇ ਪੇਟ ਭਰਿਆ ਜਾਏ। ਸਰੀਰ ਨੂੰ ਜੋਗੀ ਸੁਆਹ ਇਸ ਲਈ ਮਲਦੇ ਹਨ ਕਿ ਸਰੀਰ ਨੂੰ ਸੁਆਰਨ ਵੱਲ ਬਹੁਤਾ ਧਿਆਨ ਨਾ ਜਾਵੇ, ਪਰ ਇਸ ਤਰ੍ਹਾਂ ਤਾਂ ਉਲਟਾ ਧਿਆਨ ਸਰੀਰ ਨੂੰ ਵਿਗਾੜਨ ਵੱਲ ਲਗ ਜਾਂਦਾ ਹੈ। ਇਸ ਲਈ ਧਿਆਨ ਹੋਰ ਪਾਸੇ ਲਾਉਣ ਦੀ ਥਾਂ ਪ੍ਰਭੂ ਪ੍ਰੀਤ ਵਿੱਚ ਲਾਇਆ ਜਾਵੇ। ਜੋਗੀ ਖਫ਼ਨੀ ਇਸ ਲਈ ਪਾਂਦੇ ਹਨ ਕਿ ਯਾਦ ਰਹੇ ਕਿ ਉਹ ਜੀਉਂਦੇ ਹੀ ਮੌਤ ਦੇ ਹਵਾਲੇ ਹਨ। ਸੋ ਮੌਤ ਦੀ ਯਾਦ ਨੂੰ ਹੀ ਖ਼ਫ਼ਨੀ ਸਮਝਿਆ ਜਾਏ। ਸਰੀਰ ਨੂੰ ਵਿਸ਼ੇ-ਵਿਕਾਰਾਂ ਤੋਂ ਪਵਿੱਤਰ ਰੱਖਣ ਲਈ ਪ੍ਰਭੂ ਵਿੱਚ ਅਟੁੱਟ ਭਰੋਸਾ ਜ਼ਰੂਰੀ ਹੈ, ਜਿਸ ਨਾਲ ਸਭ ਐਬ ਦੂਰ ਰਹਿਣ, ਇਹੋ ਸਾਡਾ ਜੋਗੀਆਂ ਵਾਲਾ ਡੰਡਾ ਹੋਵੇ। ਸਾਰੇ ਇਨਸਾਨਾਂ ਨੂੰ ਆਪਣਾ ਸਾਥੀ ਸਮਝਣਾ ਹੀ ਠੀਕ 'ਆਈ ਪੰਥੀ' ਹੋਣਾ ਹੈ ਅਤੇ ਮਨ ਨੂੰ ਜਿੱਤ ਲੈਣ ਨਾਲ ਹੀ ਸਾਰੇ ਜਗਤ ਨੂੰ ਜਿੱਤ ਲਈਦਾ ਹੈ। 'ਆਦੇਸੁ' ਭਾਵ ਨਮਸਕਾਰ ਹੈ, ਉਸ ਅਕਾਲ ਪੁਰਖ ਨੂੰ ਨਮਸਕਾਰ ਹੈ, ਜੋ ਸਭ ਦਾ ਆਦਿ ਤੇ ਮੁੱਢ ਹੈ, ਜੋ 'ਅਨੀਲੁ' ਅਥਵਾ ਬਿਨਾਂ ਕਿਸੇ ਰੰਗ ਦੇ ਉਜੱਲ ਤੇ ਸ਼ੁਧ-ਸਰੂਪ ਹੈ, ਜੋ ਅਨਾਦਿ ਅਰਥਾਤ ਬਗੈਰ ਕਿਸੇ ਮੁੱਢ ਤੋਂ ਹੈ ਅਤੇ ਜੋ 'ਜੁਗੁ ਜੁਗੁ ਏਕੋ ਵੇਸੁ' ਭਾਵ ਜੁਗਾਂ-ਜੁਗਾਂ ਵਿੱਚ ਹਰ ਸਮੇਂ ਇਕ ਸਰੂਪ ਹੋ ਕੇ ਮੌਜੂਦ ਹੈ।

**ਭੁਗਤਿ ਗਿਆਨੁ ਦਇਆ ਭੰਡਾਰਣਿ ਘਟਿ ਘਟਿ ਵਾਜਹਿ ਨਾਦ ॥**
**ਆਪਿ ਨਾਥੁ ਨਾਥੀ ਸਭ ਜਾ ਕੀ ਰਿਧਿ ਸਿਧਿ ਅਵਰਾ ਸਾਦ ॥**
**ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ ਲੇਖੇ ਆਵਹਿ ਭਾਗ ॥**
**ਆਦੇਸੁ ਤਿਸੈ ਆਦੇਸੁ ॥**
**ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥੨੯॥**

ਜੇ (ਪ੍ਰਭੂ ਦੀ ਸਰਬ-ਵਿਆਪਕਤਾ ਦਾ) ਗਿਆਨ ਮਨੁੱਖ ਦਾ 'ਭੁਗਤਿ' ਅਥਵਾ ਚੂਰਮਾ ਜਾਂ ਭੋਜਨ ਹੋਵੇ, 'ਦਇਆ' ਇਸ ਗਿਆਨ -ਰੂਪ ਭੰਡਾਰੇ ਨੂੰ ਵਰਤਾਣ ਵਾਲੀ ਹੋਵੇ, 'ਘਟਿ ਘਟਿ ਵਾਜਹਿ ਨਾਦ' ਭਾਵ ਭੋਜਨ ਵੇਲੇ ਨਾਦ ਜਾਂ ਸਿੰਗੀ (ਜੋਗੀ ਭੰਡਾਰਾ ਵਰਤਾਣ ਵੇਲੇ ਸਭ ਨੂੰ ਬਲਾਉਣ ਲਈ ਇਕ ਸਿੰਗੀ ਵਜਾਂਦੇ ਹਨ, ਜੋ ਉਨ੍ਹਾਂ ਆਪਣੇ ਗਲ ਵਿੱਚ ਲਟਕਾਈ ਹੁੰਦੀ ਹੈ) ਵਜਾਈ ਜਾਏ। ਇਸ ਦਾ ਭਾਵ ਹੈ ਕਿ ਉਸ ਨਾਦ ਜਾਂ ਅਨਹਦ ਸ਼ਬਦ ਦੀ ਧੁਨੀ ਜੋ ਹਰ ਇਕ ਦੇ ਹਿਰਦੇ ਵਿਚ ਵਜ ਰਹੀ ਹੈ, ਦੀ ਪ੍ਰਤੀਤੀ ਹੋ ਜਾਏ ਤਾਂ ਅਨੁਭਵ ਹੋਏਗਾ ਕਿ ਅਕਾਲ ਪੁਰਖ ਜੋ ਸਰਬ ਵਿਆਪਕ ਹੈ, ਉਸ ਦਾ ਨਾਦ ਹਰੇਕ ਦੇ ਅੰਦਰ ਵਜ ਰਿਹਾ ਹੈ। ਫਿਰ ਆਪਣਾ 'ਨਾਥੁ' ਅਥਵਾ ਮਾਲਕ ਅਕਾਲ ਪੁਰਖ ਨੂੰ ਸਮਝਿਆ ਜਾਏ, ਜਿਸ ਨੇ ਸਾਰੀ

ਸ੍ਰਿਸ਼ਟੀ ਨੂੰ 'ਨਾਥੀ' ਭਾਵ ਨੱਥਿਆ ਤੇ ਕਾਬੂ ਵਿੱਚ ਰਖਿਆ ਹੋਇਆ ਹੈ ਤਾਂ ਉਸ ਦੀ ਮਹਾਨਤਾ ਦਾ ਅਨੁਭਵ ਹੋਏਗਾ ਅਤੇ ਇਹ ਵੀ ਸਮਝ ਵਿੱਚ ਆਵੇਗਾ ਕਿ ਜੋ ਰਿੱਧੀਆਂ-ਸਿੱਧੀਆਂ ਦੀਆਂ ਕਰਾਮਾਤੀ ਸ਼ਕਤੀਆਂ ਦੀ ਪ੍ਰਾਪਤੀ ਲਈ ਜੋਗ-ਸਾਧਨਾਵਾਂ ਕੀਤੀਆਂ ਜਾਂਦੀਆਂ ਹਨ, ਇਹ ਤਾਂ ਕੁਰਾਹੇ ਪਾਉਣ ਵਾਲੇ ਹੋਰ ਤਰ੍ਹਾਂ ਦੇ ਹੀ ਸੁਆਦ ਹਨ। ਇਹ ਵੀ ਗਿਆਨ ਹੋ ਜਾਏਗਾ ਕਿ ਸੰਸਾਰ ਵਿੱਚ ਸੰਜੋਗ ਤੇ ਵਿਜੋਗ ਅਰਥਾਤ ਜੀਵਨ ਤੇ ਵਿਛੋੜਾ ਹੀ ਸੰਸਾਰ ਦੀ ਕਾਰ ਚਲਾਉਂਦੇ ਹਨ ਭਾਵ ਸੰਜੋਗਾਂ ਨਾਲ ਪਰਿਵਾਰ ਬਣਦੇ ਹਨ ਅਤੇ ਆਪਣੀ ਆਪਣੀ ਵਾਰੀ ਨਾਲ ਵਿਛੜ ਜਾਂਦੇ ਹਨ ਅਤੇ ਹਰੇਕ ਨੂੰ ਉਸ ਦੀ ਪ੍ਰਾਲਬਧ ਅਨੁਸਾਰ ਕੀਤੇ ਕਰਮਾਂ ਮੁਤਾਬਿਕ 'ਲੇਖੇ ਆਵਹਿ ਭਾਗ' ਭਾਵ ਉਸ ਦਾ ਹਿੱਸ਼ਾ ਮਿਲ ਜਾਂਦਾ ਹੈ। 'ਆਦੇਸੁ' ਭਾਵ ਨਮਸਕਾਰ ਹੈ, ਉਸ ਅਕਾਲ ਪੁਰਖ ਨੂੰ ਨਮਸਕਾਰ ਹੈ, ਜੋ ਸਭ ਦਾ 'ਆਦਿ' ਤੇ ਮੁੱਢ ਹੈ, ਜੋ 'ਅਨੀਲੁ' ਅਥਵਾ ਬਿਨਾ ਕਿਸੇ ਰੰਗ ਦੇ ਹੈ, ਭਾਵ ਉਜੱਲ ਤੇ ਸ਼ੁਧ-ਸਰੂਪ ਹੈ, ਜੋ 'ਅਨਾਦਿ' ਅਰਥਾਤ ਬਿਨਾਂ ਕਿਸੇ ਮੁੱਢ ਤੋਂ ਹੈ ਜੋ 'ਅਨਾਹਤਿ' ਅਥਵਾ ਨਾਮ-ਰਹਿਤ ਤੇ ਅਬਿਨਾਸ਼ੀ ਹੈ ਅਤੇ ਜੋ ਜੁਗਾਂ ਤੋਂ ਸਭ ਸਮਿਆਂ ਵਿੱਚ ਇਕ ਸਰੂਪ ਹੋ ਕੇ ਮੌਜੂਦ ਹੈ।

**ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ ॥**
**ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ ॥**
**ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ ॥**
**ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ ॥**
**ਆਦੇਸੁ ਤਿਸੈ ਆਦੇਸੁ ॥**
**ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥੩੦॥**

(ਹਿੰਦੂ ਸ਼ਾਸਤਰਾਂ ਅਨੁਸਾਰ ਮਨੌਤ ਹੈ ਕਿ) 'ਏਕਾ ਮਾਈ' ਅਥਵਾ ਇਕ ਮਾਈ ਭਾਵ ਮਾਇਆ ਕਿਸੇ ਜੁਗਤੀ ਨਾਲ 'ਵਿਆਈ' ਅਰਥਾਤ ਪ੍ਰਸੂਤ ਹੋਈ ਤੇ ਉਸ ਤੋਂ 'ਤਿਨਿ ਚੇਲੇ' ਭਾਵ ਤਿੰਨ ਪੁੱਤਰ 'ਪਰਵਾਣੁ' ਅਥਵਾ ਪਰਮਾਣਿਕ ਜਾਂ ਪਰਤੱਖ ਉਤਪੰਨ ਹੋਏ। ਉਨ੍ਹਾਂ ਵਿਚੋਂ ਇਕ 'ਸੰਸਾਰੀ' ਭਾਵ ਸੰਸਾਰ ਰਚਣ ਵਾਲਾ (ਬ੍ਰਹਮਾ), ਇਕ 'ਭੰਡਾਰੀ' ਜਾਂ ਭੰਡਾਰੇ ਭਰਨ ਵਾਲਾ (ਵਿਸ਼ਨੂੰ) ਅਤੇ ਇਕ 'ਦੀਬਾਣੁ' ਜਾਂ ਦੀਵਾਨ ਤੇ ਦਰਬਾਰ ਲਾਕੇ ਮੌਤ ਦੇ ਹੁਕਮ ਚਾੜ੍ਹਨ ਵਾਲਾ (ਸ਼ਿਵ)। ਪਰ ਅਸਲੀਅਤ ਇਹ ਹੈ ਕਿ ਜਿਵੇਂ ਉਸ ਅਕਾਲ ਪੁਰਖ ਨੂੰ 'ਭਾਵੈ' ਅਥਵਾ ਭਾਉਂਦਾ ਹੈ ਅਤੇ ਜਿਵੇਂ ਉਸ ਦਾ 'ਫੁਰਮਾਣੁ' ਭਾਵ ਹੁਕਮ ਹੁੰਦਾ ਹੈ, ਤਿਵੇਂ ਹੀ ਸੰਸਾਰ ਦੀ ਕਾਰ ਚਲਦੀ ਹੈ ਅਤੇ ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਦੇ ਹੱਥ ਕੁਝ ਨਹੀਂ। ਇਹ ਹੈਰਾਨੀ ਵਾਲੀ ਗੱਲ ਹੈ ਕਿ ਉਹ ਅਕਾਲ ਪੁਰਖ ਸਭ ਜੀਵਾਂ ਨੂੰ ਵੇਖ ਰਿਹਾ ਹੈ, ਪਰ 'ਓਨਾ

ਨਦਰਿ ਨ ਆਵੈ' ਅਰਥਾਤ ਉਨ੍ਹਾਂ ਜੀਵਾਂ ਨੂੰ ਦਿਸਦਾ ਨਹੀਂ, ਇਹੋ ਉਸ ਦਾ 'ਵੇਡਾਣੁ' ਭਾਵ ਅਸਚਰਜ ਕਰਨ ਵਾਲਾ ਕੌਤਕ ਤੇ ਵਡਿਆਈ ਹੈ। 'ਆਦੇਸੁ' ਭਾਵ ਨਮਸਕਾਰ ਹੈ, ਉਸ ਅਕਾਲ ਪੁਰਖ ਨੂੰ ਨਮਸਕਾਰ ਹੈ, ਜੋ ਸਭ ਦਾ ਆਦਿ ਜਾਂ ਮੁੱਢ ਹੈ, ਜੋ 'ਅਨੀਲੁ' ਅਥਵਾ ਬਿਨਾਂ ਕਿਸੇ ਰੰਗ ਦੇ ਹੀ ਉੱਜਲ ਤੇ ਸ਼ੁਧ-ਸਰੂਪ ਹੈ, ਜੋ 'ਅਨਾਦਿ' ਅਰਥਾਤ ਬਿਨਾਂ ਕਿਸੇ ਮੁੱਢ ਤੋਂ ਹੈ, ਜੋ 'ਅਨਾਹਤਿ' ਅਥਵਾ ਨਾਸ਼-ਰਹਿਤ ਤੇ ਅਬਿਨਾਸ਼ੀ ਹੈ ਅਤੇ ਜੋ ਜੁਗਾਂ-ਜੁਗਾਂ ਵਿੱਚ ਭਾਵ ਸਭ ਸਮਿਆਂ ਵਿੱਚ ਇਕ ਸਰੂਪ ਹੋ ਕੇ ਮੌਜੂਦ ਹੈ।

**ਆਸਣੁ ਲੋਇ ਲੋਇ ਭੰਡਾਰ ॥ ਜੋ ਕਿਛੁ ਪਾਇਆ ਸੁ ਏਕਾ ਵਾਰ ॥**
**ਕਰਿ ਕਰਿ ਵੇਖੈ ਸਿਰਜਣਹਾਰੁ ॥ਨਾਨਕ ਸਚੇ ਕੀ ਸਾਚੀ ਕਾਰ ॥**
**ਆਦੇਸੁ ਤਿਸੈ ਆਦੇਸੁ ॥**
**ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥੩੧॥**

ਅਕਾਲ ਪੁਰਖ ਦੇ 'ਆਸਣੁ' ਅਥਵਾ ਟਿਕਾਣੇ ਅਤੇ ਭੰਡਾਰ 'ਲੋਇ ਲੋਇ' ਭਾਵ ਹਰੇਕ ਲੋਕ ਵਿੱਚ ਹਨ। ਜੋ ਕੁਝ ਉਸ ਨੇ ਉਨ੍ਹਾਂ ਭੰਡਾਰਿਆਂ ਵਿੱਚ ਪਾਇਆ ਹੈ, ਇਕੋ ਵਾਰੀ ਹੀ ਪਾ ਦਿੱਤਾ ਹੈ ਅਤੇ ਉਸ ਦੇ ਇਹ ਭੰਡਾਰੇ ਸਦਾ ਅਖੁੱਟ ਹਨ। ਉਹ ਸਿਰਜਣਹਾਰ ਅਕਾਲ ਪੁਰਖ ਸ੍ਰਿਸ਼ਟੀ ਨੂੰ ਰਚਕੇ ਆਪ 'ਵੇਖੈ' ਭਾਵ ਵੇਖਦਾ ਤੇ ਸੰਭਾਲਦਾ ਹੈ। ਹੇ ਨਾਨਕ! ਉਸ ਸੱਚੇ ਕਰਤਾਰ ਦੀ ਸ੍ਰਿਸ਼ਟੀ ਦੀ ਸੰਭਾਲ ਕਰਨ ਵਾਲੀ ਕਾਰ ਸਦਾ ਅਟੱਲ ਹੈ ਅਤੇ ਕਿਸੇ ਪ੍ਰਕਾਰ ਦੀ ਉਕਾਈ ਤੋਂ ਰਹਿਤ ਹੈ। 'ਆਦੇਸੁ' ਭਾਵ ਨਮਸਕਾਰ ਹੈ, ਉਸ ਅਕਾਲ ਪੁਰਖ ਨੂੰ ਨਮਸਕਾਰ ਹੈ, ਜੋ ਸਭ ਦਾ 'ਆਦਿ' ਜਾਂ ਮੁੱਢ ਹੈ, ਜੋ 'ਅਨੀਲੁ' ਅਥਵਾ ਬਿਨਾਂ ਕਿਸੇ ਰੰਗ ਦੇ ਹੀ ਉੱਜਲ ਤੇ ਸ਼ੁਧ-ਸਰੂਪ ਹੈ, ਜੋ 'ਅਨਾਦਿ' ਅਰਥਾਤ ਬਿਨਾਂ ਕਿਸੇ ਮੁੱਢ ਤੋਂ ਹੈ, ਜੋ 'ਅਨਾਹਤਿ' ਅਰਥਾਤ ਨਾਸ਼-ਰਹਿਤ ਜਾਂ ਅਬਿਨਾਸ਼ੀ ਹੈ ਅਤੇ ਜੋ ਜੁਗਾਂ-ਜੁਗਾਂ ਭਾਵ ਸਭ ਸਮਿਆਂ ਵਿੱਚ ਇਕ-ਸਰੂਪ ਹੋ ਕੇ ਮੌਜੂਦ ਹੈ।

**ਇਕ ਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ ॥**
**ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ ॥**
**ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ ॥**
**ਸੁਣਿ ਗਲਾ ਆਕਾਸ ਕੀ ਕੀਟਾ ਆਈ ਰੀਸ ॥**
**ਨਾਨਕ ਨਦਰੀ ਪਾਈਐ ਕੂੜੀ ਕੂੜੈ ਠੀਸ ॥੩੨॥**

ਇਕ ਜੀਭ ਤੋਂ ਲਖ ਜੀਭਾਂ ਹੋ ਜਾਣ ਅਤੇ ਲਖ ਜੀਭਾਂ ਤੋਂ ਵੀਹ ਲਖ ਭਾਵ ਅਣਗਿਣਤ ਬਣ ਜਾਣ। ਉਨ੍ਹਾਂ ਸਭ ਨਾਲ 'ਜਗਦੀਸ' ਅਥਵਾ ਜਗਤ ਦੇ ਈਸ਼ਵਰ ਦੇ ਇਕ ਨਾਮ ਦੇ ਗੇੜੇ ਅਰਥਾਤ ਚੱਕਰ ਲਖਾਂ ਵਾਰੀ ਆਖੇ ਜਾਣ ਤਾਂ ਇਹ ਰਾਹ

ਉਸ 'ਪਤਿ' ਭਾਵ ਪਤੀ ਅਥਵਾ ਪਰਮਾਤਮਾ ਵੱਲ ਲਿਜਾਣ ਵਾਲੀਆਂ ਪੌੜੀਆਂ ਹੀ ਹਨ, ਜਿਨ੍ਹਾਂ ਤੇ ਚੜ੍ਹਨ ਨਾਲ ਉਸ ਨਾਲ 'ਇਕੀਸ' ਅਰਥਾਤ ਇਕ-ਮਿਕ ਹੋ ਜਾਈਦਾ ਹੈ। ਫਿਰ 'ਆਕਾਸ ਕੀ' ਭਾਵ ਪ੍ਰਭੂ ਦੀਆਂ ਇਲਾਹੀ ਅਰਸ਼ੀ ਗੱਲਾਂ ਸੁਣ ਕੇ 'ਕੀਟਾ ਆਈ ਰੀਸ' ਭਾਵ ਕੀੜਿਆਂ ਜਾਂ ਕਰਨੀ-ਹੀਣ ਜੀਵਾਂ ਨੂੰ ਰੀਸ ਤਾਂ ਆਉਂਦੀ ਹੈ, ਪਰ ਕੂੜਿਆਂ ਜਾਂ ਕਰਨੀ-ਹੀਣ ਜੀਵਾਂ ਦੀਆਂ ਇਹ ਨਿਰੀਆਂ ਕੂੜੀਆਂ 'ਠੀਸ' ਅਥਵਾ ਸ਼ੇਖੀ ਵਾਲੀਆਂ ਝੂਠੀਆਂ ਗੱਪਾਂ ਹੀ ਹੁੰਦੀਆਂ ਹਨ ਕਿ ਉਹ ਨਾਮ ਜਪ ਰਹੇ ਹਨ। (ਜੇ ਕੋਈ ਇਹ ਖਿਆਲ ਕਰੇ ਕਿ ਉਹ ਆਪਣੇ ਨਾਮ-ਸਿਮਰਨ ਦੇ ਉਦਮ ਆਸਰੇ ਅਕਾਲ ਪੁਰਖ ਨੂੰ ਪਾ ਸਕਦਾ ਹੈ, ਤਾਂ ਇਹ ਝੂਠਾ ਅਹੰਕਾਰ ਹੈ)। ਹੇ ਨਾਨਕ! ਜੇ ਅਕਾਲ ਪੁਰਖ 'ਨਦਰੀ' ਭਾਵ ਕਿਰਪਾ-ਦ੍ਰਿਸ਼ਟੀ ਦੀ ਨਜ਼ਰ ਕਰੇ ਤਾਂ ਹੀ ਉਸ ਨੂੰ ਪਾਈਦਾ ਹੈ।

**ਆਖਣਿ ਜੋਰੁ ਚੁਪੈ ਨਹ ਜੋਰੁ ॥**
**ਜੋਰੁ ਨ ਮੰਗਣਿ ਦੇਣਿ ਨ ਜੋਰੁ ॥**
**ਜੋਰੁ ਨ ਜੀਵਣਿ ਮਰਣਿ ਨਹ ਜੋਰੁ ॥**
**ਜੋਰੁ ਨ ਰਾਜਿ ਮਾਲਿ ਮਨਿ ਸੋਰੁ ॥**
**ਜੋਰੁ ਨ ਸੁਰਤੀ ਗਿਆਨਿ ਵੀਚਾਰਿ ॥**
**ਜੋਰੁ ਨ ਜੁਗਤੀ ਛੁਟੈ ਸੰਸਾਰੁ ॥**
**ਜਿਸੁ ਹਥਿ ਜੋਰੁ ਕਰਿ ਵੇਖੈ ਸੋਇ ॥**
**ਨਾਨਕ ਉਤਮੁ ਨੀਚੁ ਨ ਕੋਇ ॥੩੩॥**

ਅਕਾਲ ਪੁਰਖ ਦਾ ਨਾਮ ਆਖਣ ਜਾਂ ਬੋਲਣ ਵਿੱਚ ਸਾਡਾ ਕੋਈ ਜ਼ੋਰ ਨਹੀਂ ਚਲਦਾ ਭਾਵ ਉਸ ਦੇ ਸਿਮਰਨ, ਗਿਆਨ ਤੇ ਵਿਚਾਰ ਵਿੱਚ ਜੁੜਨਾ ਉਸ ਦੀ ਬਖ਼ਸ਼ਿਸ਼ ਬਿਨਾਂ ਕਿਸੇ ਦੇ ਵਸ ਵਿੱਚ ਨਹੀਂ ਅਤੇ ਨਾ ਹੀ ਚੁਪ ਰਹਿਣ ਵਿੱਚ ਕੋਈ ਸਾਡੀ ਮਨ-ਮਰਜ਼ੀ ਚਲਦੀ ਹੈ, ਕਿਉਂਕਿ ਜਿਸ ਨੂੰ ਅਕਾਲ ਪੁਰਖ ਇਸ ਪਾਸੇ ਲਾਉਂਦਾ ਹੈ, ਉਹ ਚੁਪ ਨਹੀਂ ਰਹਿ ਸਕਦਾ ਤੇ ਸਦਾ ਉਸ ਦੇ ਗੁਣ ਗਾਉਂਦਾ ਹੈ। ਕਿਸੇ ਤੋਂ ਕੁਝ ਮੰਗਣ ਅਤੇ ਕਿਸੇ ਨੂੰ ਕੁਝ ਦੇਣ ਵਿੱਚ ਵੀ ਸਾਡੀ ਕੋਈ ਸਮਰੱਥਾ ਕੰਮ ਨਹੀਂ ਆਉਂਦੀ, ਸਭ ਕੁਝ ਅਕਾਲ ਪੁਰਖ ਦੇ ਹੀ ਵਸ ਵਿੱਚ ਹੈ। 'ਜੀਵਣਿ' ਭਾਵ ਜਨਮ ਧਾਰਨ ਵਿੱਚ ਵੀ ਸਾਡਾ ਕੋਈ ਇਖਤਿਆਰ ਨਹੀਂ ਅਤੇ ਨਾ ਹੀ ਮਰਨ ਵਿੱਚ ਸਾਡਾ ਕੋਈ ਜ਼ੋਰ ਹੈ। ਰਾਜ-ਮਾਲ ਅਥਵਾ ਹਕੂਮਤ ਤੇ ਦੌਲਤ ਦੀ ਪ੍ਰਾਪਤੀ ਵਿੱਚ ਵੀ ਸਾਡਾ ਕੋਈ ਜ਼ੋਰ ਕੰਮ ਨਹੀਂ ਆਉਂਦਾ, ਜਿਸ ਦੀ ਪ੍ਰਾਪਤੀ ਨਾਲ ਚਿਤ ਵਿੱਚ ਸ਼ੋਰ ਤੇ ਰੌਲਾ ਅਤੇ ਇਕ ਹਲ-ਚਲ ਜਿਹੀ ਮਚ ਜਾਂਦੀ ਹੈ। 'ਸੁਰਤੀ' ਭਾਵ ਆਤਮਿਕ ਜਾਗ ਪੈਦਾ ਕਰਨ ਵਿੱਚ ਅਤੇ ਈਸ਼ਵਰੀ ਗਿਆਨ ਪ੍ਰਾਪਤੀ ਲਈ ਸੋਚ-ਵਿਚਾਰ

ਕਰਨ ਲਈ ਵੀ ਸਾਡਾ ਕੋਈ ਜ਼ੋਰ ਕੰਮ ਨਹੀਂ ਆਉਂਦਾ, ਇਹ ਲਟਕ ਵੀ ਅਕਾਲ ਪੁਰਖ ਦੀ ਬਖ਼ਸ਼ਸ਼ ਨਾਲ ਹੀ ਲਗਦੀ ਹੈ। (ਜਿਸ) ਜੁਗਤ ਜਾਂ ਵਿਉਂਤ ਨਾਲ ਸੰਸਾਰ ਤੋਂ ਛੁਟਕਾਰਾ ਪਾ ਕੇ ਮੁਕਤ ਹੋ ਜਾਈਏ, ਉਹ ਵੀ ਕਿਸੇ ਦੇ ਵੱਸ ਵਿੱਚ ਨਹੀਂ। ਹੇ ਨਾਨਕ! ਜਿਸ ਕਿਸੇ ਨੂੰ ਅਜਿਹੀ ਸਮਰੱਥਾ ਪ੍ਰਾਪਤ ਹੋਣ ਦਾ ਗੁਮਾਨ ਹੈ, ਉਹ ਆਪਣਾ ਜ਼ੋਰ ਅਜ਼ਮਾ ਕੇ ਵੇਖ ਲਏ। ਜਿਸ ਅਕਾਲ ਪੁਰਖ ਦੇ ਹੱਥ ਵਿੱਚ 'ਜੋਰੁ' ਜਾਂ ਸ਼ਕਤੀ ਹੈ, ਉਹੀ ਇਸ ਰਚਨਾ ਨੂੰ ਵੇਖ ਕੇ ਸੰਭਾਲ ਕਰ ਰਿਹਾ ਹੈ। ਆਪਣੇ ਆਪ ਵਿੱਚ ਨਾ ਕੋਈ ਮਨੁੱਖ ਉਤੱਮ ਤੇ ਨਾ ਹੀ ਨੀਚ ਭਾਵ ਚੰਗਾ ਜਾਂ ਮਾੜਾ ਹੈ। ਚੰਗਾ-ਮਾੜਾ ਬਣਾਉਣ ਵਾਲਾ ਉਹੀ ਅਕਾਲ ਪੁਰਖ ਆਪ ਹੀ ਹੈ।

**ਰਾਤੀ ਰੁਤੀ ਥਿਤੀ ਵਾਰ ॥**
**ਪਵਣ ਪਾਣੀ ਅਗਨੀ ਪਾਤਾਲ ॥**
**ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮਸਾਲ ॥**
**ਤਿਸੁ ਵਿਚਿ ਜੀਅ ਜੁਗਤਿ ਕੇ ਰੰਗ ॥**
**ਤਿਨ ਕੇ ਨਾਮ ਅਨੇਕ ਅਨੰਤ ॥**
**ਕਰਮੀ ਕਰਮੀ ਹੋਇ ਵੀਚਾਰੁ ॥**
**ਸਚਾ ਆਪਿ ਸਚਾ ਦਰਬਾਰੁ ॥**
**ਤਿਥੈ ਸੋਹਨਿ ਪੰਚ ਪਰਵਾਣੁ ॥**
**ਨਦਰੀ ਕਰਮਿ ਪਵੈ ਨੀਸਾਣੁ ॥**
**ਕਚ ਪਕਾਈ ਓਥੈ ਪਾਇ ॥**
**ਨਾਨਕ ਗਇਆ ਜਾਪੈ ਜਾਇ ॥੩੪॥**

ਰਾਤਾਂ, ਰੁੱਤਾਂ, ਥਿੱਤਾਂ ਅਤੇ ਵਾਰ ਜਾਂ ਦਿਹਾੜੇ; ਪਵਣ ਜਾਂ ਹਵਾ, ਪਾਣੀ, ਅੱਗ ਅਤੇ ਪਾਤਾਲ ਬਣਾ ਕੇ ਇਨ੍ਹਾਂ ਦੇ ਸਮੁਦਾਇ ਵਿੱਚ ਅਕਾਲ ਪੁਰਖ ਨੇ ਧਰਤੀ ਨੂੰ 'ਧਰਮਸਾਲ' ਅਥਵਾ ਧਰਮ ਕਮਾਉਣ ਤੇ ਫ਼ਰਜ਼ ਨਿਭਾਉਣ ਦਾ ਅਸਥਾਨ ਬਣਾ ਕੇ ਸਥਾਪਿਤ ਕੀਤਾ ਹੋਇਆ ਹੈ। ਇਸ ਧਰਤੀ ਉਤੇ 'ਜੀਅ ਜੁਗਤਿ ਕੇ ਰੰਗ' ਭਾਵ ਕਈ ਜੁਗਤੀਆਂ ਤੇ ਕਈ ਰੰਗਾਂ-ਢੰਗਾਂ ਦੇ ਜੀਅ-ਜੰਤ ਵੱਸ ਰਹੇ ਹਨ, ਜਿਨ੍ਹਾਂ ਦੇ ਅਨੇਕਾਂ ਤੇ ਅਣਗਿਣਤ ਹੀ ਨਾਮ ਹਨ ਅਤੇ ਜਿਨ੍ਹਾਂ ਦੇ ਕੀਤੇ ਹੋਏ 'ਕਰਮੀ ਕਰਮੀ' ਅਰਥਾਤ ਕਰਮਾਂ ਤੇ ਅਮਲਾਂ ਅਨੁਸਾਰ ਹੀ (ਅਕਾਲ ਪੁਰਖ ਦੇ ਦਰ ਤੇ) 'ਵੀਚਾਰੁ' ਭਾਵ ਵਿਚਾਰ ਹੋ ਕੇ ਨਿਬੇੜਾ ਹੁੰਦਾ ਹੈ। ਉਹ (ਨਿਆਂ ਕਰਨ ਵਾਲਾ) ਅਕਾਲ ਪੁਰਖ ਸੱਚਾ ਹੈ ਅਤੇ ਉਸ ਦਾ ਦਰਬਾਰ, ਜਿੱਥੇ ਇਸ ਨਿਆਂ ਦੇ ਫੈਸਲੇ ਹੁੰਦੇ ਹਨ, ਵੀ ਸੱਚਾ ਹੈ। ਉਸ ਦੇ ਦਰਬਾਰ ਵਿੱਚ 'ਪੰਚ ਪਰਵਾਣੁ' ਅਰਥਾਤ ਪ੍ਰਵਾਨ ਹੋਏ ਸੰਤ-ਜਨ ਪਰਤੱਖ ਤੌਰ ਤੇ ਸੋਭਦੇ ਹਨ ਅਤੇ 'ਨਦਰੀ ਕਰਮਿ' ਭਾਵ ਮਿਹਰ ਦੀ

ਨਜ਼ਰ ਕਰਨ ਵਾਲੇ ਅਕਾਲ ਪੁਰਖ ਦੀ ਬਖ਼ਸ਼ਿਸ਼ ਨਾਲ ਪ੍ਰਵਾਨਗੀ ਦਾ 'ਨੀਸਾਣੁ' ਜਾਂ ਨਿਸ਼ਾਨ ਉਨ੍ਹਾਂ ਦੇ ਮੱਥੇ ਉਤੇ ਪੈ ਜਾਂਦਾ ਹੈ। 'ਕਚ ਪਕਾਈ' ਅਰਥਾਤ ਕੱਚਿਆਈ ਤੇ ਪੱਕਿਆਈ ਦਾ ਜਾਂ ਊਰੇ ਜਾਂ ਪੂਰੇ ਹੋਣ ਦੀ ਪਰਖ ਵੀ ਅਕਾਲ ਪੁਰਖ ਦੀ ਦਰਗਾਹ ਵਿੱਚ ਹੀ ਹੁੰਦੀ ਹੈ। ਹੇ ਨਾਨਕ! ਅਕਾਲ ਪੁਰਖ ਦੇ ਦਰ ਤੇ ਪਹੁੰਚ ਕੇ ਹੀ ਹਰੇਕ ਨੂੰ ਆਪਣੀ ਕੱਚਿਆਈ ਤੇ ਪੱਕਿਆਈ ਬਾਰੇ ਮਲੂਮ ਹੁੰਦਾ ਹੈ।

**ਧਰਮ ਖੰਡ ਕਾ ਏਹੋ ਧਰਮੁ ॥**
**ਗਿਆਨ ਖੰਡ ਕਾ ਆਖਹੁ ਕਰਮੁ ॥**
**ਕੇਤੇ ਪਵਣ ਪਾਣੀ ਵੈਸੰਤਰ ਕੇਤੇ ਕਾਨ ਮਹੇਸ ॥**
**ਕੇਤੇ ਬਰਮੇ ਘਾੜਤਿ ਘੜੀਅਹਿ ਰੂਪ ਰੰਗ ਕੇ ਵੇਸ ॥**
**ਕੇਤੀਆ ਕਰਮ ਭੂਮੀ ਮੇਰ ਕੇਤੇ ਕੇਤੇ ਧੂ ਉਪਦੇਸ ॥**
**ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ ॥**
**ਕੇਤੇ ਸਿਧ ਬੁਧ ਨਾਥ ਕੇਤੇ ਕੇਤੇ ਦੇਵੀ ਵੇਸ ॥**
**ਕੇਤੇ ਦੇਵ ਦਾਨਵ ਮੁਨਿ ਕੇਤੇ ਕੇਤੇ ਰਤਨ ਸਮੁੰਦ ॥**
**ਕੇਤੀਆ ਖਾਣੀ ਕੇਤੀਆ ਬਾਣੀ ਕੇਤੇ ਪਾਤ ਨਰਿੰਦ ॥**
**ਕੇਤੀਆ ਸੁਰਤੀ ਸੇਵਕ ਕੇਤੇ ਨਾਨਕ ਅੰਤੁ ਨ ਅੰਤੁ ॥੩੫॥**

'ਧਰਮ ਖੰਡ' ਅਥਵਾ ਨੇਮ ਜਾਂ ਫ਼ਰਜ਼ ਦਾ ਇਹੋ 'ਧਰਮੁ' ਅਰਥਾਤ ਕਰਤੱਬ ਹੈ (ਜੋ ਉਪੱਰ ਬਿਆਨ ਕੀਤਾ ਗਿਆ ਹੈ), ਗਿਆਨ ਖੰਡ ਦੇ 'ਕਰਮੁ' ਭਾਵ ਵਰਤਾਰੇ ਤੇ ਲੱਛਣਾਂ ਨੂੰ ਆਖਿਆ ਜਾਏ। ਅਕਾਲ ਪੁਰਖ ਦੀ ਰਚਨਾ ਲੀਲ੍ਹਾ ਵਿੱਚ ਕਿਤਨੇ ਹੀ ਪ੍ਰਕਾਰ ਦੇ ਪਉਣ, ਪਾਣੀ ਤੇ ਵੈਸੰਤਰ ਭਾਵ ਅਗਨੀਆਂ ਹਨ; ਕਿਤਨੇ ਹੀ 'ਕਾਨ' ਜਾਂ ਕ੍ਰਿਸ਼ਨ ਹਨ ਅਤੇ ਕਿਤਨੇ ਹੀ ਮਹੇਸ਼ ਜਾਂ ਸ਼ਿਵ ਹਨ, ਕਿਤਨੇ ਹੀ ਬ੍ਰਹਮੇ 'ਘਾੜਤਿ ਘੜੀਅਹਿ' ਅਰਥਾਤ ਘਾੜਤ ਵਿੱਚ ਘੜੇ ਜਾਂ ਪੈਦਾ ਕੀਤੇ ਜਾ ਰਹੇ ਹਨ, ਜਿਨ੍ਹਾਂ ਦੇ ਕਈ ਰੂਪ, ਰੰਗ ਤੇ ਵੇਸ ਹਨ। ਕਿਤਨੀਆਂ ਹੀ 'ਕਰਮ ਭੂਮੀ' ਭਾਵ ਕੰਮ ਕਰਨ ਦੀਆਂ ਭੂਮੀਆਂ ਜਾਂ ਧਰਤੀਆਂ ਹਨ; ਕਿਤਨੇ ਹੀ 'ਮੇਰ' ਅਰਥਾਤ ਸੁਮੇਰ ਪਰਬਤ, ਕਿਤਨੇ 'ਧੂ' ਭਾਵ ਧਰੂ ਭਗਤ ਅਤੇ ਕਿਤਨੇ ਹੀ ਉਪਦੇਸ਼ ਦੇਣ ਵਾਲੇ ਹਨ। ਕਿਤਨੇ ਹੀ ਇੰਦਰ ਦੇਵਤੇ, ਕਿਤਨੇ ਹੀ ਚੰਦਰਮਾਂ, ਕਿਤਨੇ ਹੀ ਸੂਰਜ ਅਤੇ ਕਿਤਨੇ ਹੀ 'ਮੰਡਲ ਦੇਸ' ਭਾਵ ਭਵਣ ਚੱਕਰ ਜਾਂ ਲੋਕ ਹਨ। ਕਿਤਨੇ ਹੀ 'ਸਿਧ'. ਅਥਵਾ ਸ਼ਕਤੀਆਂ ਸਾਧਣ ਵਾਲੇ ਹਨ, ਕਿਤਨੇ ਹੀ 'ਬੁਧ' ਗਿਆਨ ਨੂੰ ਪਹੁੰਚੇ ਹੋਏ ਹਨ, ਕਿਤਨੇ ਹੀ 'ਨਾਥ' ਜਾਂ ਵੱਡੇ ਜੋਗੀ ਹਨ ਅਤੇ ਕਿਤਨੇ ਹੀ ਦੇਵੀ ਵੇਸ ਭਾਵ ਦੇਵੀ ਦੇ ਸਰੂਪ ਹਨ। ਕਿਤਨੇ ਹੀ ਦੇਵਤੇ ਤੇ ਦੈਂਤ, ਕਿਤਨੇ ਹੀ ਰਿਸ਼ੀ ਤੇ ਮੁਨੀ ਅਤੇ ਕਿਤਨੇ ਹੀ 'ਰਤਨ ਸਮੁੰਦ' ਭਾਵ ਸਮੁੰਦਰ ਤੇ ਉਨ੍ਹਾਂ ਵਿਚੋਂ ਮਥ ਕੇ ਕੱਢੇ ਹੋਏ

ਕਥਿਤ ਰਤਨ ਹਨ। 'ਕੇਤੀਆ ਖਾਣੀ' ਭਾਵ ਕਿਤਨੀਆਂ ਹੀ ਜੀਵ-ਰਚਨਾ ਦੀਆਂ ਖਾਣੀਆਂ ਹਨ, ਕਿਤਨੀਆਂ ਹੀ ਜੀਵਾਂ ਦੀਆਂ ਬੋਲੀਆਂ ਤੇ ਆਵਾਜ਼ਾ ਹਨ ਅਤੇ ਕਿਤਨੇ ਹੀ 'ਪਾਤ' ਅਥਵਾ ਪਾਤਸ਼ਾਹ ਤੇ 'ਨਰਿੰਦ' ਭਾਵ ਰਾਜੇ ਹਨ। 'ਕੇਤੀਆ ਸੁਰਤੀ' ਭਾਵ ਕਿਤਨੀਆਂ ਹੀ ਉੱਚੀਆਂ ਬਿਰਤੀਆਂ ਵਾਲੀਆਂ ਆਤਮਾਵਾਂ ਹਨ ਅਤੇ ਕਿਤਨੇ ਹੀ ਸੇਵਕ ਜਾਂ ਟਹਿਲੂਏ ਹਨ, ਹੇ ਨਾਨਕ! ਅਕਾਲ ਪੁਰਖ ਦੀ ਬੇਅੰਤ ਰਚਨਾ ਦਾ ਕੋਈ ਅੰਤ ਨਹੀਂ ਪਾਇਆ ਜਾ ਸਕਦਾ।

**ਗਿਆਨ ਖੰਡ ਮਹਿ ਗਿਆਨੁ ਪਰਚੰਡੁ ॥**
**ਤਿਥੈ ਨਾਦ ਬਿਨੋਦ ਕੋਡ ਅਨੰਦੁ ॥**
**ਸਰਮ ਖੰਡ ਕੀ ਬਾਣੀ ਰੂਪੁ ॥**
**ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ ॥**
**ਤਾ ਕੀਆ ਗਲਾ ਕਥੀਆ ਨਾ ਜਾਹਿ ॥**
**ਜੇ ਕੋ ਕਹੈ ਪਿਛੈ ਪਛੁਤਾਇ ॥**
**ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ ॥**
**ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ ॥੩੬॥**

'ਗਿਆਨ ਖੰਡ' ਅਰਥਾਤ ਮਨੁੱਖ ਦੀ ਗਿਆਨ ਅਵਸਥਾ ਵਿੱਚ ਗਿਆਨ ਦਾ ਪ੍ਰਕਾਸ਼ ਹੀ 'ਪਰਚੰਡੁ' ਭਾਵ ਪ੍ਰਬਲ ਹੁੰਦਾ ਹੈ। ਉਸ ਅਵਸਥਾ ਵਿੱਚ ਮਾਨੋ 'ਨਾਦ' ਅਥਵਾ ਰਾਗ ਤੇ ਇਲਾਹੀ ਕੀਰਤਨ, 'ਬਿਨੋਦ' ਜਾਂ ਤਮਾਸ਼ਿਆਂ ਅਤੇ 'ਕੋਡ' ਭਾਵ ਕੌਤਕਾਂ ਤੇ ਚੋਜਾਂ ਦਾ ਸੁਆਦ ਆ ਜਾਂਦਾ ਹੈ। 'ਸਰਮ ਖੰਡ' ਅਰਥਾਤ ਰੂਹਾਨੀ ਉਦਮ ਤੇ ਮਿਹਨਤ ਦੀ ਬਾਣੀ ਭਾਵ ਬਨਾਵਟ 'ਰੂਪੁ' ਜਾਂ ਸੁੰਦਰਤਾ ਹੈ, ਉਸ ਅਵਸਥਾ ਵਿੱਚ ਆਕੇ ਮਨ ਹੌਲੀ-ਹੌਲੀ ਸੁੰਦਰ ਬਣਨਾ ਸ਼ੁਰੂ ਹੋ ਜਾਂਦਾ ਹੈ। ਉਸ ਦਸ਼ਾ ਵਿੱਚ ਮਨ ਜਿਸ ਨਵੀਂ ਘਾੜਤ ਵਿੱਚ ਘੜਿਆ ਜਾਂਦਾ ਹੈ, ਉਹ 'ਅਨੂਪੁ' ਭਾਵ ਪਰਮ ਸੁੰਦਰ ਹੁੰਦੀ ਹੈ। ਉਸ ਅਵਸਥਾ ਦੀਆਂ ਗੱਲਾਂ ਕਹੀਆਂ ਨਹੀਂ ਜਾ ਸਕਦੀਆਂ, ਜੇ ਕੋਈ ਕਹਿਣ ਦਾ ਯਤਨ ਕਰਦਾ ਹੈ ਤਾਂ 'ਪਿਛੈ ਪਛੁਤਾਇ' ਭਾਵ ਦੱਸਣ ਤੋਂ ਬਾਅਦ ਪਛਤਾਉਂਦਾ ਹੈ (ਕਿਉਂਕਿ ਉਹ ਬਿਆਨ ਕਰਨ ਤੋਂ ਅਸਮਰੱਥ ਰਹਿੰਦਾ ਹੈ)। ਉਸ ਆਤਮਿਕ ਉਦਮ ਦੀ ਅਵਸਥਾ ਵਿੱਚ 'ਸੁਰਤਿ' ਜਾਂ ਸੁਰਤ ਦੀ ਬਿਰਤੀ 'ਮਤਿ' ਜਾਂ ਅਕਲ, 'ਮਨਿ ਬੁਧਿ' ਭਾਵ ਚਿੱਤ ਤੇ ਆਤਮਾ ਦੀ ਜਾਗ੍ਰਤੀ ਘੜੀ ਜਾਂਦੀ ਹੈ, ਜਿਸ ਘਾੜਤ ਨਾਲ ਇਨਸਾਨ ਦੀ 'ਸੁਧਿ' ਅਥਵਾ ਅੰਤ੍ਰੀਵੀ ਸੂਝ 'ਸੁਰਾ' ਜਾਂ ਦੇਵਤਿਆਂ ਤੇ 'ਸਿਧਾ' ਜਾਂ ਕਰਨੀ ਵਾਲੇ ਮਹਾਂਪੁਰਖ ਦੇ ਗਿਆਤ ਦੇ ਦਰਜੇ ਦੀ ਹੋ ਜਾਂਦੀ ਹੈ।

**ਕਰਮ ਖੰਡ ਕੀ ਬਾਣੀ ਜੋਰੁ ॥ ਤਿਥੈ ਹੋਰੁ ਨ ਕੋਈ ਹੋਰੁ ॥**

**ਤਿਥੈ ਜੋਧ ਮਹਾਬਲ ਸੂਰ ॥ ਤਿਨ ਮਹਿ ਰਾਮੁ ਰਹਿਆ ਭਰਪੂਰ ॥**
**ਤਿਥੈ ਸੀਤੋ ਸੀਤਾ ਮਹਿਮਾ ਮਾਹਿ ॥ ਤਾ ਕੇ ਰੂਪ ਨ ਕਥਨੇ ਜਾਹਿ ॥**
**ਨਾ ਓਹਿ ਮਰਹਿ ਨ ਠਾਗੇ ਜਾਹਿ ॥ ਜਿਨ ਕੈ ਰਾਮੁ ਵਸੈ ਮਨ ਮਾਹਿ ॥**
**ਤਿਥੈ ਭਗਤ ਵਸਹਿ ਕੇ ਲੋਅ ॥ ਕਰਹਿ ਅਨੰਦੁ ਸਚਾ ਮਨਿ ਸੋਇ ॥**
**ਸਚ ਖੰਡਿ ਵਸੈ ਨਿਰੰਕਾਰੁ ॥ ਕਰਿ ਕਰਿ ਵੇਖੈ ਨਦਰਿ ਨਿਹਾਲ ॥**
**ਤਿਥੈ ਖੰਡ ਮੰਡਲ ਵਰਭੰਡ ॥ ਜੇ ਕੋ ਕਥੈ ਤ ਅੰਤ ਨ ਅੰਤ ॥**
**ਤਿਥੈ ਲੋਅ ਲੋਅ ਆਕਾਰ ॥ ਜਿਵ ਜਿਵ ਹੁਕਮੁ ਤਿਵੈ ਤਿਵ ਕਾਰ ॥**
**ਵੇਖੈ ਵਿਗਸੈ ਕਰਿ ਵੀਚਾਰੁ ॥ ਨਾਨਕ ਕਥਨਾ ਕਰੜਾ ਸਾਰੁ ॥੩੭॥**

'ਕਰਮ ਖੰਡ' ਅਰਥਾਤ ਬਖ਼ਸ਼ਿਸ਼ (ਫ਼ਜ਼ਲ) ਦੇ ਮੰਡਲ ਦੀ ਅਵਸਥਾ ਦੀ ਬਨਾਵਟ 'ਜੋਰੁ' ਭਾਵ ਬਲ ਹੈ (ਜਦੋਂ ਸੁਰਤ ਮਤ, ਮਨ, ਬੁਧ ਘੜੇ ਜਾਣ ਨਾਲ ਅੰਦਰੋਂ ਬਾਹਰੋਂ ਜੀਵਨ ਸੁੰਦਰ ਹੋ ਜਾਂਦਾ ਹੈ ਤਾਂ ਫਿਰ ਉਸ ਉਤੇ ਬਖ਼ਸ਼ਿਸ਼ ਹੁੰਦੀ ਹੈ ਅਤੇ ਉਸ ਦੇ ਅੰਦਰ ਇਕ ਬਲ ਪੈਦਾ ਹੁੰਦਾ ਹੈ ਕਿ ਉਹ ਵਿਸ਼ੇ-ਵਿਕਾਰਾਂ ਤੇ ਕਾਬੂ ਪਾ ਲੈਂਦਾ ਹੈ) ਅਤੇ ਉਸ ਅਵਸਥਾ ਵਿੱਚ ਮਨੁੱਖ ਦੇ ਅੰਦਰ ਅਕਾਲ ਪੁਰਖ ਤੋਂ ਸਿਵਾ 'ਹੋਰੁ ਨ ਕੋਈ ਹੋਰੁ' ਅਥਵਾ ਕੋਈ ਦੂਜਾ ਹੋਰ ਨਹੀਂ ਰਹਿ ਜਾਂਦਾ ਭਾਵ ਸੁਰਤ ਇਕ ਪ੍ਰਭੂ ਨਾਲ ਜੁੜੀ ਰਹਿੰਦੀ ਹੈ। ਉਸ ਅਵਸਥਾ ਵਿੱਚ ਜੋ ਪੁਜਦੇ ਹਨ, ਉਹ ਜੋਧੇ, 'ਮਹਾਬਲ' ਜਾਂ ਮਹਾਬਲੀ ਤੇ ਸੂਰਮੇ ਹੁੰਦੇ ਹਨ ਅਤੇ ਉਨ੍ਹਾਂ ਦੇ ਰੋਮ-ਰੋਮ ਵਿੱਚ 'ਰਾਮੁ' ਅਰਥਾਤ ਅਕਾਲ ਪੁਰਖ ਪੂਰਨ ਰੂਪ ਵਿੱਚ ਵੱਸ ਰਿਹਾ ਹੁੰਦਾ ਹੈ। ਉਸ ਅਵਸਥਾ ਵਿੱਚ ਪੁਜੇ ਹੋਏ 'ਸੀਤੋ ਸੀਤਾ ਮਹਿਮਾ ਮਾਹਿ' ਭਾਵ ਪ੍ਰਭੂ ਦੀ ਸਿਫ਼ਤ-ਸਾਲਾਹ ਵਿੱਚ ਪੂਰਨ ਤੌਰ ਤੇ ਸਿਉਂਤੇ ਜਾਂ ਜੁੜੇ ਹੋਏ ਹੁੰਦੇ ਹਨ ਅਤੇ ਉਨ੍ਹਾਂ ਦੇ 'ਨੂਰੋ ਨੂਰ' ਹੋਏ ਸੋਹਣੇ ਚਿਹਰਿਆਂ ਦੇ ਰੂਪ ਦਾ ਵਰਣਨ ਨਹੀਂ ਕੀਤਾ ਜਾ ਸਕਦਾ। ਜਿਨ੍ਹਾਂ ਦੇ ਹਿਰਦੇ ਵਿੱਚ ਅਕਾਲ ਪੁਰਖ ਵੱਸਦਾ ਹੈ, ਨਾ ਉਹ ਮਰਦੇ ਹਨ ਅਤੇ ਨਾ ਠੱਗੇ ਜਾਂਦੇ ਹਨ ਭਾਵ ਉਹ ਕਦੇ ਆਤਮਿਕ ਮੌਤ ਨਹੀਂ ਮਰਦੇ ਤੇ ਸੰਸਾਰ ਦੀ ਮਾਇਆ ਉਨ੍ਹਾਂ ਨੂੰ ਠੱਗ ਨਹੀਂ ਸਕਦੀ। ਉਸ ਦਸ਼ਾ ਵਿੱਚ 'ਕੇ ਲੋਅ' ਅਥਵਾ ਕਈ ਲੋਕਾਂ ਜਾਂ ਭਵਨਾਂ ਦੇ ਭਗਤ-ਜਨ ਵੱਸਦੇ ਹਨ, ਜੋ ਸਦਾ ਅਨੰਦ ਤੇ ਖੇੜੇ ਵਿੱਚ ਰਹਿੰਦੇ ਹਨ ਅਤੇ ਉਹ ਸੱਚਾ ਅਕਾਲ ਪੁਰਖ ਸਦਾ ਉਨ੍ਹਾਂ ਦੇ ਮਨ ਵਿੱਚ ਵੱਸਦਾ ਹੈ। ਸੱਚਖੰਡ ਅਥਵਾ ਸਚਾਈ ਦੇ ਮੰਡਲ ਵਿੱਚ ਨਿਰੰਕਾਰ ਆਪ ਵੱਸਦਾ ਹੈ, ਜੋ ਸ੍ਰਿਸ਼ਟੀ ਰਚ-ਰਚ ਕੇ ਮਿਹਰ ਦੀ ਨਜ਼ਰ ਨਾਲ ਅਨੰਦ ਪ੍ਰਸੰਨ ਹੋ ਕੇ ਉਸ ਦੀ ਸੰਭਾਲ ਕਰ ਰਿਹਾ ਹੈ। ਉਸ ਅਵਸਥਾ ਵਿੱਚ ਅਕਾਲ ਪੁਰਖ ਨਾਲ ਇਕ-ਰੂਪ ਹੋਏ ਮਨੁੱਖ ਨੂੰ ਬੇਅੰਤ ਖੰਡ, ਮੰਡਲ ਤੇ ਬ੍ਰਹਮੰਡ ਦਿਸਦੇ ਹਨ, ਜੋ ਇਤਨੇ ਬੇਅੰਤ ਹਨ, ਕਿ ਜੇ ਕੋਈ ਉਨ੍ਹਾਂ ਦਾ ਕਥਨ ਕਰਨ ਲੱਗੇ ਤਾਂ ਉਨ੍ਹਾਂ ਦਾ ਅੰਤ ਨਹੀਂ ਹੋ ਸਕਦਾ। ਉਸ

ਅਵਸਥਾ ਵਿੱਚ 'ਲੋਅ ਲੋਅ' ਭਾਵ ਲੋਕਾਂ ਦੇ ਲੋਕ ਜਾਂ ਅਨੇਕਾਂ ਭਵਨ ਤੇ 'ਆਕਾਰ' ਅਰਥਾਤ ਉਨ੍ਹਾਂ ਵਿੱਚ ਬਣੀਆਂ ਹੋਈਆਂ ਚੀਜ਼ਾਂ ਦੀਆਂ ਸ਼ਕਲਾਂ ਦਿਸਦੀਆਂ ਹਨ ਅਤੇ ਉਨ੍ਹਾਂ ਸਭਨਾਂ ਵਿੱਚ ਉਸੇ ਤਰ੍ਹਾਂ 'ਕਾਰ' ਜਾਂ ਕੰਮ ਤੇ ਪ੍ਰਬੰਧ ਚਲ ਰਿਹਾ ਹੈ, ਜਿਵੇਂ ਅਕਾਲ ਪੁਰਖ ਦਾ ਹੁਕਮ ਹੁੰਦਾ ਹੈ। ਉਸ ਅਵਸਥਾ ਵਿੱਚ ਪਰਤੱਖ ਦਿਸਦਾ ਹੈ ਕਿ ਅਕਾਲ ਪੁਰਖ ਸਭ ਦਾ ਧਿਆਨ ਰੱਖਦਿਆਂ ਸਭ ਦੀ 'ਵੀਚਾਰੁ' ਜਾਂ ਸੰਭਾਲ ਕਰਕੇ 'ਵਿਗਸੈ' ਭਾਵ ਪ੍ਰਸੰਨ ਹੁੰਦਾ ਹੈ। ਹੇ ਨਾਨਕ! ਉਸ ਅਵਸਥਾ ਦਾ ਕਥਨ ਕਰਤਾ 'ਸਾਰੁ' ਅਰਥਾਤ ਲੋਹੇ ਵਰਗਾ ਔਖਾ ਭਾਵ ਬੜਾ ਕਠਿਨ ਹੈ ਅਤੇ ਉਹ ਅਵਸਥਾ ਬਿਆਨ ਨਹੀਂ ਹੋ ਸਕਦੀ, ਕੇਵਲ ਅਨੁਭਵ ਕੀਤੀ ਜਾ ਸਕਦੀ ਹੈ।

**ਜਤੁ ਪਾਹਾਰਾ ਧੀਰਜੁ ਸੁਨਿਆਰੁ ॥**
**ਅਹਰਣਿ ਮਤਿ ਵੇਦੁ ਹਥੀਆਰੁ ॥**
**ਭਉ ਖਲਾ ਅਗਨਿ ਤਪ ਤਾਉ ॥**
**ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ ॥**
**ਘੜੀਐ ਸਬਦੁ ਸਚੀ ਟਕਸਾਲ ॥.**
**ਜਿਨ ਕਉ ਨਦਰਿ ਕਰਮੁ ਤਿਨ ਕਾਰ ॥**
**ਨਾਨਕ ਨਦਰੀ ਨਦਰਿ ਨਿਹਾਲ ॥੩੮॥**

'ਜਤੁ' ਭਾਵ ਜੀਵਨ ਪਵਿੱਤਰਤਾ ਤੇ ਸੰਜਮ ਦੇ ਗੁਣਾਂ ਦੀ 'ਪਾਹਾਰਾ' ਅਰਥਾਤ ਭੱਠੀ ਹੋਵੇ; 'ਧੀਰਜੁ' ਜਾਂ ਸਬਰ ਨੂੰ ਸੁਨਿਆਰ ਬਣਾ ਕੇ ਆਚਰਣ ਨੂੰ ਘੜਨ-ਸੰਵਾਰਨ ਵਾਲਾ ਬਣਾਇਆ ਜਾਏ; 'ਮਤਿ' ਅਥਵਾ ਅਕਲ ਨੂੰ ਅਹਿਰਣ ਬਣਾਇਆ ਜਾਵੇ, 'ਵੇਦੁ' ਭਾਵ ਗਿਆਨ ਦੇ 'ਹਥਿਆਰੁ' ਅਰਥਾਤ ਹਥੌੜੇ ਨਾਲ ਸਟ ਮਾਰੀ ਜਾਏ; 'ਭਉ' ਜਾਂ ਪ੍ਰਭੂ ਦਾ ਡਰ 'ਖਲਾ' ਜਾਂ ਧੌਂਕਣੀ (ਜਿਸ ਨਾਲ ਸੁਨਿਆਰੇ ਫੂਕ ਮਾਰ ਕੇ ਅੱਗ ਭਖਾਂਦੇ ਹਨ) ਹੋ ਜਾਏ ਤਾਂ ਜੋ 'ਅਗਨਿ ਤਪ ਤਾਉ' ਭਾਵ ਤਪੱਸਿਆ ਦੀ ਘਾਲ ਕਮਾਈ ਦੀ ਅੱਗ ਲਾਈ ਜਾ ਸਕੇ ਅਤੇ 'ਭਾਂਡਾ ਭਾਉ' ਅਰਥਾਤ ਕੁਠਾਲੀ ਭਾਉ ਜਾਂ ਪ੍ਰੇਮ ਦੀ ਹੋਵੇ ਤਾਂ ਉਸ ਭਾਂਡੇ ਵਿੱਚ 'ਅੰਮ੍ਰਿਤ' ਅਰਥਾਤ ਨਾਮ-ਰੂਪੀ ਸੋਨੇ (ਪ੍ਰਭੂ ਦੇ ਅਮਰ ਕਰ ਦੇਣ ਵਾਲੇ ਨਾਮ) ਨੂੰ 'ਢਾਲਿ' ਜਾਂ ਢਾਲਿਆ ਤੇ ਗਲਾਇਆ ਜਾਏ; ਇਹੋ ਹੀ 'ਸਚੀ ਟਕਸਾਲ' (ਉਹ ਥਾਂ ਜਿੱਥੇ ਸਰਕਾਰੀ ਸਿੱਕੇ ਘੜੀਂਦੇ ਹਨ) ਹੈ, ਜਿੱਥੇ 'ਸਬਦੁ' ਭਾਵ ਗੁਰ ਸ਼ਬਦ ਦੀ ਜੀਵਨ-ਜਾਚ ਦੇ ਉਪਦੇਸ਼ ਦੀ ਸਹਾਇਤਾ ਨਾਲ ਜੀਵਨ-ਆਚਰਣ ਨੂੰ ਘੜਿਆ ਜਾ ਸਕਦਾ ਹੈ। ਜਿਨ੍ਹਾਂ ਉਤੇ 'ਨਦਰਿ ਕਰਮੁ' ਅਥਵਾ ਅਕਾਲ ਪੁਰਖ ਦੀ ਮਿਹਰ ਦੀ ਨਜ਼ਰ ਹੋਵੇ, 'ਤਿਨ ਕਾਰ' ਭਾਵ ਉਨ੍ਹਾਂ ਦੀ ਇਹੋ ਨਿਤ ਦੀ ਜੀਵਨ-ਕਾਰ ਜਾਂ

ਕਿਰਿਆ ਹੋ ਜਾਂਦੀ ਹੈ। ਹੇ ਨਾਨਕ! ਉਹ ਮਨੁੱਖ ਮਿਹਰ ਦੀ ਨਜ਼ਰ ਵਾਲੇ ਅਕਾਲ ਪੁਰਖ ਦੀ ਕਿਰਪਾ-ਦ੍ਰਿਸ਼ਟੀ ਨਾਲ ਨਿਹਾਲ ਤੇ ਅਨੰਦ-ਪ੍ਰਸੰਨ ਹੋ ਜਾਂਦੇ ਹਨ।

ਸਲੋਕੁ ॥

**ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥**
**ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ ॥**
**ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ ॥**
**ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥**
**ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥**
**ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥੧॥**

'ਪਵਣੁ' ਭਾਵ ਪਉਣ ਜਾਂ ਪ੍ਰਾਣ ਗੁਰੂ ਹੈ ਅਰਥਾਤ ਜੀਵਨ ਦਾ ਆਧਾਰ ਪਉਣ (ਪ੍ਰਾਣ) ਹੀ ਹੈ ਅਤੇ ਇਹ ਆਤਮਿਕ ਤੌਰ ਤੇ ਵੀ ਗੁਰੂ ਹੈ ਕਿਉਂਕਿ ਗੁਰ ਉਪਦੇਸ਼ ਜਾਂ ਸ਼ਬਦ ਦਾ ਸੰਚਾਰ ਪਉਣ ਰਾਹੀਂ ਹੀ ਹੁੰਦਾ ਹੈ; ਪਾਣੀ ਪਿਤਾ ਹੈ ਕਿਉਂਕਿ ਪਾਣੀ ਤੋਂ ਹੀ ਪੈਦਾਇਸ਼ ਤੇ ਪਰਵਰਸ਼ ਹੁੰਦੀ ਹੈ ਅਤੇ 'ਧਰਤਿ ਮਹਤੁ' ਅਰਥਾਤ ਧਰਤੀ ਵੱਡੀ ਮਾਤਾ ਹੈ, ਕਿਉਂਕਿ ਧਰਤੀ ਤੋਂ ਸਭ ਕੁਝ ਪੈਦਾ ਹੁੰਦਾ ਹੈ, ਜੋ ਸਭ ਖਾਂਦੇ ਪੀਂਦੇ ਹਨ ਅਤੇ ਇਹੋ ਸਭ ਦਾ ਗੰਦ-ਮੰਦ ਸੰਭਾਲਦੀ ਹੈ। 'ਦਿਵਸੁ ਰਾਤਿ' ਭਾਵ ਦਿਨ ਤੇ ਰਾਤ ਦੋਵੇਂ 'ਦਾਈ ਦਾਇਆ' ਅਰਥਾਤ ਖਿਡਾਵੀ ਤੇ ਖਿਡਾਵਾ ਹਨ, ਜਿਨ੍ਹਾਂ ਦੀ ਗੋਦ ਵਿੱਚ ਸਾਰਾ ਜਗਤ ਖੇਡਦਾ ਹੈ। 'ਚੰਗਿਆਈਆ ਬੁਰਿਆਈਆ' ਭਾਵ ਮਨੁੱਖਾਂ ਦੇ ਚੰਗੇ ਤੇ ਮੰਦੇ ਕੰਮਾਂ ਨੂੰ, ਧਰਮ ਨਿਆਂ ਕਰਨ ਵਾਲਾ ਧਰਮ ਰਾਜ, ਅਕਾਲ ਪੁਰਖ ਦੀ ਹਜ਼ੂਰੀ ਵਿੱਚ 'ਵਾਚੈ' ਅਥਵਾ ਵਿਚਾਰਦਾ ਤੇ ਪਰਖਦਾ ਹੈ ਅਤੇ ਆਪੋ ਆਪਣੇ ਕਰਮਾਂ ਜਾਂ ਅਮਲਾਂ ਅਨੁਸਾਰ ਕਈ ਅਕਾਲ ਪੁਰਖ ਦੇ ਨੇੜੇ ਹੋ ਜਾਂਦੇ ਹਨ ਤੇ ਕਈ ਦੂਰ ਰਹਿ ਜਾਂਦੇ ਹਨ। ਹੇ ਨਾਨਕ ! ਜਿਨ੍ਹਾਂ ਨੇ ਅਕਾਲ ਪੁਰਖ ਦਾ ਨਾਮ ਸਿਮਰਿਆ ਹੈ, ਉਹ ਆਪਣੀ 'ਮਸਕਤਿ' ਭਾਵ ਮੁਸ਼ਕਤ ਤੇ ਮਿਹਨਤ ਦੀ ਘਾਲ ਸਫ਼ਲੀ ਕਰ ਜਾਂਦੇ ਹਨ ਅਤੇ ਉਹ ਅਕਾਲ ਪੁਰਖ ਦੇ ਦਰ ਤੇ ਉੱਜਲ ਮੁਖ ਵਾਲੇ ਹੋ ਜਾਂਦੇ ਹਨ। ਉਨ੍ਹਾਂ ਦੇ ਨਾਲ 'ਕੇਤੀ ਛੁਟੀ ਨਾਲਿ' ਭਾਵ ਉਨ੍ਹਾਂ ਦੀ ਸੰਗਤ ਵਿੱਚ ਰਹਿ ਕੇ ਕਿਤਨੇ ਹੋਰ ਵੀ ਮੁਕਤ ਹੋਕੇ ਜੀਵਨ ਸਫ਼ਲ ਕਰ ਜਾਂਦੇ ਹਨ।

# ਭਾਗ ਦੂਜਾ
## 'ਜਪੁ'ਜੀ ਸਾਹਿਬ : ਵਿਚਾਰ ਦਰਸ਼ਨ

### ੧) 'ਜਪੁ'ਜੀ ਸਾਹਿਬ ਦਾ ਮਹੱਤਵ :

(i) 'ਜਪੁ'ਜੀ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸਰਬੋਤਮ ਬਾਣੀ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਆਦਿ ਵਿੱਚ ਅੰਕਿਤ ਹੈ। ਸਭ ਤੋਂ ਪਿਆਰੀ ਤੇ ਸਤਿਕਾਰੀ ਜਾਣ ਵਾਲੀ ਇਹ ਬਾਣੀ ਸੰਸਾਰ ਦੀਆਂ ਧਾਰਮਿਕ ਕਿਰਤਾਂ ਵਿਚੋਂ ਸਭ ਤੋਂ ਮਸ਼ਹੂਰ ਤੇ ਮਕਬੂਲ ਬਾਣੀ ਹੈ। ਇਸ ਬਾਣੀ ਦੀ ਗੌਰਵਤਾ ਦਾ ਅਨੁਮਾਨ ਇਸ ਗੱਲੋਂ ਵੀ ਲਾਇਆ ਜਾ ਸਕਦਾ ਹੈ ਕਿ ਸਾਰਾ ਸਿੱਖ ਜਗਤ ਇਸੇ ਬਾਣੀ ਨੂੰ ਸਿੱਖ ਧਰਮ ਦੀ ਬਾਣੀ ਅਤੇ ਸ੍ਰੇਸ਼ਟ ਬਾਣੀ ਮੰਨਦਾ ਹੈ। ਇਸ ਦਾ ਪਰਤੱਖ ਕਾਰਨ ਇਹ ਹੈ ਕਿ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਸਿੱਖੀ ਦੇ ਇਸ਼ਟ ਵੱਜੋਂ ਸਤਿਕਾਰੇ ਜਾਂਦੇ ਹਨ ਅਤੇ 'ਜਪੁ'ਜੀ ਸਾਹਿਬ ਨੂੰ ਇਸ ਪੂਜਨੀਯ ਗ੍ਰੰਥ ਦਾ ਤੱਤ-ਸਾਰ ਹੋਣ ਕਰਕੇ ਸਿੱਖ ਸਿੱਧਾਂਤ ਦੇ ਧੁਰੇ ਅਤੇ ਸਿੱਖ ਦਰਸ਼ਨ ਦੇ ਸਾਰਾਂਸ਼ ਵੱਜੋਂ ਪ੍ਰਵਾਨਿਆ ਅਤੇ ਮੰਨਿਆ ਜਾਂਦਾ ਹੈ। ਇਸ ਬਾਣੀ ਵਿੱਚ ਸਿੱਖੀ ਦਾ ਉਦੇਸ਼ ਤੇ ਸੰਦੇਸ਼, ਸਿੱਖਿਆ ਤੇ ਸਿੱਧਾਂਤ ਆਪਣੇ ਸੰਪੂਰਨ ਤੇ ਸਰਬ-ਪੱਖੀ ਰੂਪ ਵਿੱਚ ਸਮੋਇਆ ਹੋਇਆ ਹੈ। ਇਸ ਬਾਣੀ ਨੂੰ ਸਮੁੱਚੀ ਗੁਰਬਾਣੀ ਦਾ ਸਰੋਤ ਵੀ ਮੰਨਿਆ ਗਿਆ ਹੈ ਅਤੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੀ ਸਮੁੱਚੀ ਬਾਣੀ ਨੂੰ ਇਸ ਬਾਣੀ ਦਾ ਵਿਸਥਾਰ ਨਿਰੂਪਣ ਤੇ ਵਿਚਾਰਾਤਮਕ ਵਿਆਖਿਆ ਵੀ ਸਮਝਿਆ ਜਾਂਦਾ ਹੈ।

(ii) 'ਜਪੁ'ਜੀ ਸਾਹਿਬ ਸਿੱਖ ਨਿਤਨੇਮ ਦੀ ਸਰਬ ਪ੍ਰਥਮ ਬਾਣੀ ਹੈ। ਗੁਰੂ ਸਾਹਿਬਾਨ ਨੇ ਮਨੁੱਖ ਦੀ ਆਤਮਾ ਲਈ ਹਰ ਕਿਸਮ ਦੀ ਖੌਰਾਕ ਤਿਆਰ ਕੀਤੀ ਅਤੇ ਨਾਲ ਇਹ ਵੀ ਯਤਨ ਕੀਤਾ ਕਿ ਖੌਰਾਕ ਅਜਿਹੇ ਵੇਲੇ ਮਿਲੇ ਕਿ ਉਸ ਦਾ ਵੱਧ ਤੋਂ ਵੱਧ ਫ਼ਾਇਦਾ ਹੋਵੇ। ਇਸ ਲਈ ਸਵੇਰ, ਸ਼ਾਮ ਤੇ ਰਾਤ ਲਈ ਜੋ ਬਾਣੀਆਂ ਨਿਯਤ ਕੀਤੀਆਂ ਗਈਆਂ ਹਨ, ਉਹ ਧਿਆਨ, ਬੋਲੀ ਤੇ ਆਕਾਰ ਵਿੱਚ ਮਨ ਦੀਆਂ ਬਦਲਦੀਆਂ ਹਾਲਤਾਂ ਮੁਤਾਬਿਕ ਹਨ। 'ਜਪੁ'ਜੀ ਸਾਹਿਬ ਵਰਗੀ ਵਿਚਾਰ ਪ੍ਰਧਾਨ ਬਾਣੀ ਨੂੰ ਅੰਮ੍ਰਿਤ ਵੇਲੇ ਦੀ ਪ੍ਰਥਮ ਬਾਣੀ ਰੱਖਿਆ ਗਿਆ ਹੈ ਕਿਉਂਕਿ ਰਾਤ ਦੇ ਆਰਾਮ ਨਾਲ ਚਿੱਤ ਠੰਡਾ ਤੇ ਸਾਫ਼ ਹੋਇਆ ਹੁੰਦਾ ਹੈ ਅਤੇ ਅੰਮ੍ਰਿਤ ਵੇਲੇ ਦੀ ਇਕਾਂਤ ਤੇ ਤਾਜ਼ਗੀ ਡੂੰਘੀਆਂ ਵਿਚਾਰਾਂ ਵਿੱਚ ਜੁੜਨ ਲਈ ਸਹਾਈ ਹੁੰਦੀ ਹੈ ਤਾਂ ਜੋ ਮਨੁੱਖ ਆਪਣੇ ਜੀਵਨ ਦੇ ਆਦਰਸ਼ਾਂ ਪ੍ਰਤਿ ਨਿਤ ਇਸ ਬਾਣੀ ਦਾ ਪਾਠ ਕਰਕੇ ਸੁਚੇਤ ਹੋ ਸਕੇ।

ਅੰਮ੍ਰਿਤ ਦਾ ਬਾਟਾ ਤਿਆਰ ਕਰਨ ਵੇਲੇ ਵੀ ਸਭ ਤੋਂ ਪਹਿਲਾਂ ਇਸੇ ਬਾਣੀ ਦਾ ਪਾਠ ਹੁੰਦਾ ਹੈ। ਲੱਖਾਂ ਗੁਰਸਿੱਖਾਂ ਨੂੰ ਇਹ ਬਾਣੀ ਜ਼ਬਾਨੀ ਯਾਦ ਹੈ ਅਤੇ ਉਹ ਆਪਣੀ ਨਿਤ-ਕਿਰਿਆ ਇਸ ਬਾਣੀ ਦੇ ਪਾਠ ਨਾਲ ਹੀ ਆਰੰਭ ਕਰਦੇ ਹਨ। ਸਿੱਖ ਇਤਿਹਾਸ ਗੁਆਹੀ ਭਰਦਾ ਹੈ ਕਿ ਸਿੱਖ ਸਿਦਕੀਆਂ ਤੇ ਸ਼ਰਧਾਲੂਆਂ ਨੇ ਆਪਣੇ ਕੇਸਾਂ ਦੀ ਰਾਖੀ ਲਈ ਇਸੇ ਬਾਣੀ ਦੇ ਪਾਠ ਉਪਰੰਤ ਖੋਪਰੀਆਂ ਉਤਰਵਾਈਆਂ, ਖੱਲਾਂ ਲੁਹਾਈਆਂ, ਤਨ ਚਿਰਵਾਏ, ਬੰਦ-ਬੰਦ ਕਟਵਾਏ, ਪਰ ਮੁੱਖੋਂ 'ਸੀ' ਨਹੀਂ ਉਚਾਰੀ।

(iii) 'ਜਪੁ'ਜੀ ਸਾਹਿਬ ਅਕਾਲ ਪੁਰਖ ਦਾ 'ਜਪੁ' ਹੈ। ਇਸ ਬਾਣੀ ਵਿੱਚ ਉਸ ਦਾ ਸਰੂਪ ਤੇ ਸਿਫ਼ਤ-ਸਲਾਹ ਵਰਣਤ ਹੈ, ਉਸ ਦੀ ਪ੍ਰਵਾਨਗੀ ਤੇ ਪ੍ਰਾਪਤੀ ਦਾ ਰੂਪ ਵਿਦਤ ਹੈ, ਸੰਸਾਰ-ਧਰਮ ਦਾ 'ਬੀਜ' ਅੰਕਿਤ ਹੈ, ਵਿਸ਼ਵ ਸ਼ਾਂਤੀ ਤੇ ਪਿਆਰ ਦਾ ਸੰਦੇਸ਼ ਸੰਚਿਤ ਹੈ। ਇਸ ਵਿੱਚ ਆਦਰਸ਼ ਜੀਵਨ ਜੀਣ ਦਾ ਰਾਹ ਦੱਸਿਆ ਹੋਇਆ ਹੈ, ਮੁਕਤ ਹੋਣ ਦੀ ਵਿੱਧੀ ਦੱਸੀ ਗਈ ਹੈ। ਇਸ ਵਿੱਚ ਦਰਸਾਈ ਗਈ ਜੀਵਨ-ਜਾਚ ਅਨੁਸਾਰ ਜਿਨ੍ਹਾਂ ਆਪਣੇ ਆਪ ਨੂੰ ਢਾਲ ਤੇ ਸੰਵਾਰ ਲਿਆ, ਉਹ ਨਾ ਕੇਵਲ ਆਪ ਮੁਕਤ ਹੋ ਗਏ, ਸਗੋਂ ਕਿਤਨੇ ਹੋਰਾਂ ਦੀ ਮੁਕਤੀ ਦਾ ਹੀਲਾ-ਵਸੀਲਾ ਵੀ ਬਣ ਗਏ। ਇਸ ਬਾਣੀ ਵਿੱਚ ਜਿੱਥੇ ਧਰਮ ਦੇ ਪਾਂਧੀਆਂ ਤੇ ਪਰਮਾਰਥ ਦੇ ਜਗਿਆਸੂਆਂ ਲਈ ਇਕ ਅਦੁੱਤੀ ਗਾਡੀ-ਰਾਹ ਦੱਸਿਆ ਹੈ, ਉੱਥੇ ਜਨ-ਸਾਧਾਰਨ ਲਈ ਵੀ ਇਹ ਬਾਣੀ ਇਕ ਚਾਨਣ-ਮੁਨਾਰਾ ਹੈ। ਇਹ ਇਕ ਅਜਿਹੀ ਆਦਰਸ਼ ਜੀਵਨ-ਰਾਹ ਦਰਸਾਊ ਤੇ ਜੀਵਨ-ਉਸਾਰੂ ਬਾਣੀ ਹੈ, ਜੋ ਹਰ ਜਾਤ ਤੇ ਸ਼੍ਰੇਣੀ, ਦੇਸ ਤੇ ਕੌਮ ਦੇ ਲੋਕਾਂ ਲਈ ਹਰ ਥਾਂ, ਹਰ ਸਮੇਂ ਸੁੱਖ-ਸ਼ਾਂਤੀ ਦਾ ਸਰੋਤ, ਜੀਵਨ-ਜਾਚ ਦਾ ਸਾਧਨ, ਆਤਮਿਕ ਅਨੰਦ ਦਾ ਸੋਮਾ ਅਤੇ ਕਲਿਆਨ ਦਾ ਵਸੀਲਾ ਸਮਝੀ ਗਈ ਹੈ।

(iv) ਪ੍ਰਸਿੱਧ ਵਿਦਵਾਨ ਡਾ. ਹਰਨਾਮ ਸਿੰਘ ਸ਼ਾਨ ਜੀ ਨੇ ਬੜਾ ਢੁਕਵਾਂ ਲਿਖਿਆ ਹੈ ਕਿ 'ਜੋ ਸਥਾਨ ਹਿੰਦੂ ਧਰਮ-ਸਾਹਿਤ ਵਿੱਚ 'ਗੀਤਾ' ਨੂੰ, ਬੁਧ-ਸਾਹਿਤ ਵਿੱਚ 'ਧਮਪਦ' ਨੂੰ ਅਤੇ ਈਸਾਈ ਸਾਹਿਤ ਵਿੱਚ 'ਨਵੀ ਸਾਖ' ਨੂੰ ਪ੍ਰਾਪਤ ਹੈ, 'ਜਪੁ' ਨੂੰ ਕੇਵਲ ਉਤਨਾ ਹੀ ਨਹੀਂ, ਸੱਗੋਂ ਉਸ ਤੋਂ ਵੀ ਵਿਸ਼ੇਸ਼ ਤੇ ਮਾਣ-ਪੂਰਤ ਸਥਾਨ ਸਿੱਖ ਧਰਮ-ਸਾਹਿਤ ਵਿੱਚ ਹਾਸਿਲ ਹੈ। ਜਦੋਂ ਦਾ ਇਹ ਉਚਾਰਿਆ ਤੇ ਰਚਿਆ ਗਿਆ ਹੈ, ਕਰੋੜਾਂ ਲੋਕਾਂ ਦੀ ਦਿਲ-ਤਖ਼ਤੀ ਉਤੇ ਉਕਰੀਂਦਾ ਤੇ ਉਨ੍ਹਾਂ ਦੇ ਬੁਲ੍ਹਾਂ ਰਾਹੀਂ ਉਚਰੀਂਦਾ ਰਿਹਾ ਹੈ। ਸਮੇਂ ਦੀ ਉਥਲ-ਪੁਥਲ ਨੇ ਇਸ ਦੇ ਕਰਤਾ ਜੀ (ਗੁਰੂ ਨਾਨਕ ਦੇਵ ਜੀ) ਦੇ ਸੰਪੂਰਨ ਤੇ ਭਰੋਸੇ-ਯੋਗ ਸਮਾਚਾਰ ਤਾਂ ਸਾਡੇ ਤੀਕ ਪਹੁੰਚਣ ਨਹੀਂ ਦਿੱਤੇ, ਪਰ ਚੰਗੇ ਭਾਗੀਂ ਉਨ੍ਹਾਂ ਦੀ ਸਾਰੀ ਬਾਣੀ ਆਪਣੇ ਸੁੱਚੇ ਤੇ ਸੰਪੂਰਨ ਰੂਪ ਵਿੱਚ ਹੁਣ ਤੱਕ ਸੁਰਖਿੱਅਤ ਹੈ ਤੇ ਉਸ

ਸਦਕੇ ਉਸ ਬਾਣੀ ਦਾ ਸਿਰਮੌਰ 'ਜਪੁ' ਵੀ ਇੰਨ-ਬਿੰਨ ਉਸੇ ਰੂਪ ਵਿੱਚ ਮੌਜੂਦ ਹੈ, ਜਿਸ ਰੂਪ ਵਿੱਚ ਗੁਰਦੇਵ ਨੇ ਇਹਨੂੰ ਉਚਾਰਿਆ ਤੇ ਉਨ੍ਹਾਂ ਦੀ ਪੰਜਵੀ ਜੋਤ ਸ੍ਰੀ ਗੁਰੂ ਅਰਜਨ ਦੇਵ ਜੀ ਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ' ਦੀ ਬੀੜ ਬੰਨ੍ਹਣ ਲੱਗਿਆਂ ਇਹਨੂੰ ਸਦਾ ਲਈ ਸੰਭਾਲ ਦਿੱਤਾ। ਇੱਥੇ ਇਹ ਕਹਿਣਾ ਵੀ ਸ਼ਾਇਦ ਕੁਥਾਂ ਜਾਂ ਅਤਿ-ਕਥਿਤ ਨਹੀਂ ਹੋਵੇਗਾ ਕਿ ਸੰਸਾਰ ਦੇ ਧਾਰਮਿਕ ਸਾਹਿਤ ਵਿੱਚ ਸ਼ਾਇਦ ਹੀ ਕੋਈ ਹੋਰ ਅਜਿਹੀ ਕਿਰਤ ਹੋਵੇ ਜਿਸ ਵਿੱਚ ਰੱਬ ਦਾ ਸਰੂਪ ਤੇ ਮਨੁੱਖੀ ਜੀਵਨ ਦੇ ਮਨੋਰਥ ਨੂੰ ਇਤਨੀ ਸਿਆਣਪ ਤੇ ਸਪਸ਼ਟਤਾ ਨਾਲ ਨਿਰੂਪਿਆ ਗਿਆ ਹੈ ਅਤੇ ਜੀਵਨ ਦੀਆਂ ਗੁੰਝਲਾ ਨੂੰ, ਇੰਨੇ ਸੰਖੇਪ ਤੇ ਸੁਚੱਜੇ ਢੰਗ ਨਾਲ ਸੁਲਝਾਇਆ ਗਿਆ ਹੈ।

## ੨) 'ਜਪੁ' ਜੀ ਸਾਹਿਬ ਦਾ ਨਾਮ-ਕਰਣ :

(i) ਇਸ ਬਾਣੀ ਦੇ ਉੱਪਰ ਇਸ ਦਾ ਨਾਮ 'ਜਪੁ' ਨਹੀਂ ਲਿਖਿਆ ਹੋਇਆ। ਇਸ ਬਾਣੀ ਦੇ ਸ਼ੁਰੂ ਵਿੱਚ ਮੂਲ-ਮੰਤਰ ਹੈ, 'ਗੁਰ ਪ੍ਰਸਾਦਿ' ਮਗਰੋਂ ਹੀ 'ਜਪੁ' ਲਿਖਿਆ ਹੋਇਆ ਹੈ, ਜੋ ਇਸ ਬਾਣੀ ਦਾ ਨਾਮ ਹੈ ਅਤੇ ਜੋ ਇਸ ਬਾਣੀ ਦੇ 'ਜਪਣ', 'ਮੁੜ ਮੁੜ ਉਚਾਰਨ', 'ਵਿਚਾਰਨ' ਤੇ 'ਨੇਮ ਨਾਲ ਇਕਾਗਰ ਹੋ ਕੇ ਪੜ੍ਹਨ, ਪਾਠ ਕਰਨ' ਲਈ ਰਚੇ ਜਾਣ ਦਾ ਸੂਚਕ ਹੈ। ਪਰ ਇਸ ਬਾਣੀ ਦਾ ਆਮ ਪ੍ਰਸਿਧ ਨਾਮ 'ਜਪੁ'ਜੀ ਹੈ। ਕਈ ਵਿਦਵਾਨ ਤੇ ਸ਼ਰਧਾਲੂ ਇਸ ਨਾਮ ਤੋਂ ਅੱਗੇ ਜਾਂ ਪਿੱਛੇ 'ਸ੍ਰੀ' ਤੇ 'ਸਾਹਿਬ' ਸ਼ਬਦ ਅਦਬ ਤੇ ਸਤਿਕਾਰ ਸਹਿਤ ਜੋੜ ਕੇ ਇਸ ਨੂੰ 'ਸ੍ਰੀ ਜਪੁਜੀ ਸਾਹਿਬ' ਜਾਂ 'ਜਪੁਜੀ ਸਾਹਿਬ' ਵੀ ਲਿਖਦੇ, ਆਖਦੇ ਤੇ ਵਰਤਦੇ ਹਨ।

(ii) ਮੂਲ-ਮੰਤਰ ਤੋਂ ਬਾਅਦ ਜੋ ॥ਜਪੁ॥ ਸ਼ਬਦ ਲਿਖਿਆ ਮਿਲਦਾ ਹੈ, ਉਸ ਦੇ ਪਹਿਲਾਂ ਤੇ ਪਿੱਛੋਂ ਦੋ ਦੋ ਡੰਡੀਆਂ ਹਨ, ਜੋ ਪੂਰਨ ਬਿਸਰਾਮ ਚਿੰਨ੍ਹ ਹਨ। ਇਸ ਤੋਂ ਇਹ ਪਤਾ ਲੱਗਦਾ ਹੈ ਕਿ ਇਹ ਬਾਣੀ ਮੂਲ-ਮੰਤਰ ਤੋਂ ਬਾਅਦ ਸ਼ੁਰੂ ਹੁੰਦੀ ਹੈ। ਪਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਲਿਖਤੀ ਤੇ ਛਪੀਆਂ ਬੀੜਾਂ ਦੇ 'ਰਾਗਾਂ ਦੇ ਤਤਕਰੇ' ਵਿੱਚ ਇਸ ਬਾਣੀ ਦਾ ਨਾਮ 'ਜਪੁ ਨੀਸਾਣੁ' ਲਿਖਿਆ ਹੋਇਆ ਹੈ 'ਨੀਸਾਣੁ' ਫ਼ਾਰਸੀ ਦੇ ਸ਼ਬਦ 'ਨਿਸ਼ਾਨ' ਦਾ ਪੰਜਾਬੀਆਇਆ ਰੂਪ ਹੈ ਅਤੇ ਇਸ ਸ਼ਬਦ ਦਾ ਵਿਆਪਕ ਮੁੱਖ ਅਰਥ 'ਝੰਡਾ' ਜਾਂ 'ਧ੍ਵਜ' ਜਾਂ 'ਪਤਾਕਾ' ਹੈ, ਜੋ ਵੱਖ-ਵੱਖ ਦੇਸ਼ਾਂ, ਕੌਮਾਂ, ਧਰਮਾਂ ਤੇ ਸੰਪਰਦਾਵਾਂ ਨੇ ਆਪੋ ਆਪਣੀ ਭਿੰਨਤਾ ਤੇ ਵਿਲੱਖਣਤਾ ਪ੍ਰਗਟਾਉਣ ਲਈ ਅਪਣਾਇਆ ਹੁੰਦਾ ਹੈ। ਭਾਈ ਕਾਨ੍ਹ ਸਿੰਘ ਜੀ ਨਾਭਾ (ਮਹਾਨ ਕੋਸ਼, ਪੰਨਾ ੫੩੬) ਅਨੁਸਾਰ 'ਜਪੁ' ਕਿਉਂਕਿ ਸਿੱਖ ਧਰਮ ਦੀ ਸਿਰਮੌਰ ਬਾਣੀ ਹੈ ਅਤੇ ਸਿੱਖ ਸਾਹਿਤ ਵਿੱਚ ਇਹ 'ਧ੍ਵਜ' (ਝੰਡਾ) ਰੂਪ ਪ੍ਰਧਾਨ ਹੈ। ਇਹ 'ਨੀਸਾਣੁ' ਸ਼ਬਦ ਇਸ ਬਾਣੀ ਦੀ ਅਜਿਹੀ ਮਹਾਨਤਾ ਤੇ ਵਿਸ਼ੇਸ਼ਤਾ

ਦੱਸਣ ਲਈ ਇਸ ਦੇ ਵਿਸ਼ੇਸ਼ਣ ਵਜੋਂ ਵਰਤਿਆ ਗਿਆ ਜਾਪਦਾ ਹੈ।

(iii) ਡਾ. ਰਤਨ ਸਿੰਘ ਜੱਗੀ (ਗੁਰੂ ਨਾਨਕ ਦੀ ਵਿਚਾਰਧਾਰਾ, ਪੰਨਾ ੪੬) ਦਾ ਵਿਚਾਰ ਹੈ ਕਿ ਜਦੋਂ ਗੁਰੂ ਅਰਜਨ ਦੇਵ ਜੀ ਨੇ 'ਆਦਿ ਗ੍ਰੰਥ' ਦਾ ਪਹਿਲਾ ਸੰਕਲਨ ਤਿਆਰ ਕਰਵਾਇਆ ਤਾਂ 'ਜਪੁ' ਬਾਣੀ ਦਾ ਉਤਾਰਾ ਉਸ ਹੱਥ-ਲਿਖਿਤ ਪੋਥੀ ਤੋਂ ਕਰਵਾਇਆ, ਜਿਸ ਦੇ ਆਰੰਭ ਵਿੱਚ ਗੁਰੂ ਰਾਮਦਾਸ ਜੀ ਦੇ ਨਿਸ਼ਾਨ ਜ਼ਾ 'ਨੀਸਾਣੁ' (ਮੂਲ ਮੰਤਰ ਦੀ ਲਿਖਾਵਟ) ਮੌਜੂਦ ਸੀ ਅਤੇ ਇਸ ਕਾਰਨ ਨਕਲ ਕਰਨ ਵੇਲੇ ਲਿਖ ਦਿੱਤਾ ਗਿਆ - 'ਜਪੁ ਨੀਸਾਣੁ, ਗੁਰੂ ਰਾਮਦਾਸ ਜੀ ਦੇ ਦਸਤਖਤ .....।' ਇਹ ਉਕਤੀ ਪੁਰਾਤਨ ਬੀੜਾਂ ਦੇ ਤਤਕਰੇ ਵਿੱਚ ਲਿਖੀ ਆਮ ਮਿਲ ਜਾਂਦੀ ਹੈ। ਛਪੀਆਂ ਬੀੜਾਂ ਵਿੱਚ ਇਸ ਬਾਣੀ ਦਾ ਨਾਮ 'ਜਪੁ ਨੀਸਾਣੁ' ਹੀ ਲਿਖਿਆ ਮਿਲਦਾ ਹੈ। 'ਨੀਸਾਣੁ' ਪਦ ਉਪਰੋਕਤ ਪਰੰਪਰਾ ਅਨੁਸਾਰ ਕੇਵਲ ਤਤਕਰੇ ਵਿੱਚ ਹੀ ਲਿਖਿਆ ਹੁੰਦਾ ਹੈ, ਹੋਰ ਕਿਤੇ ਨਹੀਂ ਅਤੇ ਨਾ ਹੀ 'ਜਪੁ' ਬਾਣੀ ਦੇ ਸ਼ੁਰੂ ਵਿੱਚ ਲਿਖਿਆ ਮਿਲਦਾ ਹੈ। ਸਾਰਾਂਸ਼ ਇਹ ਹੈ ਕਿ ਇਸ ਬਾਣੀ ਦਾ ਮੂਲ ਰੂਪ ਵਿੱਚ ਨਾਂ 'ਜਪੁ' ਹੀ ਹੈ।

## ੩) 'ਜਪੁ' ਜੀ ਸਾਹਿਬ ਦਾ ਰਚਨਾ ਕਾਲ ਤੇ ਸਥਾਨ :

(i) ਇਸ ਬਾਣੀ ਵਿੱਚ ਇਸ ਦੇ ਲਿਖਣ, ਸੰਕਲਨ ਜਾਂ ਸੰਪਾਦਨ ਦਾ ਕੋਈ ਸਮਾਂ ਤੇ ਸਥਾਨ ਵਿਦਤ ਨਹੀਂ। ਇਸ ਕਰਕੇ ਇਸ ਬਾਣੀ ਦੀ ਰਚਨਾ ਕਦ ਹੋਈ, ਇਸ ਸੰਬੰਧ ਵਿੱਚ ਅਨੇਕ ਧਾਰਨਾਵਾਂ ਪ੍ਰਚਲਿਤ ਹਨ। ਇਤਨਾ ਜ਼ਰੂਰ ਹੈ ਕਿ ਜਿਸ ਰੂਪ ਵਿੱਚ ਇਹ ਬਾਣੀ ਸਾਡੇ ਤੱਕ ਪਹੁੰਚੀ ਹੈ, ਇਹ ਉਹ ਰੂਪ ਹੈ ਜੋ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੇ ਸੰਪਾਦਕ ਗੁਰੂ ਅਰਜਨ ਦੇਵ ਜੀ (੧੫੬੩-੧੬੦੬ ਈ.) ਅਤੇ ਸਿੱਖ ਪੰਥ ਦੇ ਵਿਦਵਾਨ ਲਿਖਾਰੀ ਭਾਈ ਗੁਰਦਾਸ ਜੀ (੧੫੫੧-੧੬੨੯ ਈ.) ਨੇ ਇਹਨੂੰ ਸੰਮਤ ੧੬੬੧ ਸੰਨ ੧੬੦੪ ਵਿੱਚ ਅੰਮ੍ਰਿਤਸਰ ਵਿਖੇ ਰਾਮਸਰ ਦੇ ਕੰਢੇ ਦਿੱਤਾ ਸੀ। 'ਜਪੁ' ਬਾਣੀ ਬਾਰੇ ਸਭ ਤੋਂ ਪਹਿਲਾ ਤੇ ਭਰੋਸੇਯੋਗ ਬਿਆਨ ਭਾਈ ਗੁਰਦਾਸ ਜੀ ਦਾ ਹੈ :

**ਫਿਰਿ ਬਾਬਾ ਆਇਆ 'ਕਰਤਾਰਪੁਰਿ'**
**ਭੇਖ ਉਦਾਸੀ ਸਗਲ ਉਤਾਰਾ॥ .....**
**ਬਾਣੀ ਮੁਖਹੁ ਉਚਾਰੀਐ**
**ਹੁਇ ਰੁਸ਼ਨਾਈ ਮਿਟੈ ਅੰਧਿਆਰਾ॥**
**ਸੋਦਰੁ ਆਰਤੀ ਗਾਵੀਐ**
**ਅੰਮ੍ਰਿਤ ਵੇਲੇ 'ਜਾਪੁ' ਉਚਾਰਾ॥**

(ਭਾਈ ਗੁਰਦਾਸ, ਵਾਰ ੧, ਪਉੜੀ ੬)

ਪਰ ਇਸ ਕਥਨ ਤੋਂ ਤਾਂ ਕੇਵਲ ਇਤਨਾ ਹੀ ਪਤਾ ਲੱਗਦਾ ਹੈ ਕਿ 'ਜਪੁ' ਦਾ ਪਾਠ ਗੁਰੂ ਨਾਨਕ ਦੇਵ ਜੀ ਦੇ ਕਰਤਾਰਪੁਰ ਵਾਸ (੧੫੨੨-੧੫੩੯ ਈ.) ਸਮੇਂ ਅੰਮ੍ਰਿਤ ਵੇਲੇ ਨਿਤਨੇਮ ਨਾਲ ਹੁੰਦਾ ਸੀ। ਇਸ ਲਈ ਇਤਨਾ ਤਾਂ ਸਪਸ਼ਟ ਹੋ ਜਾਂਦਾ ਹੈ ਕਿ 'ਜਪੁ' ਉਦੋਂ ਤਕ ਨਾ ਕੇਵਲ ਰਚਿਆ ਹੀ ਜਾ ਚੁੱਕਾ ਸੀ, ਸਗੋਂ ਇਸ ਬਾਣੀ ਦਾ ਪਾਠ ਸਿੱਖ ਨਿਤਨੇਮ ਦਾ ਅਨਿੱਖੜ ਅੰਗ ਬਣ ਚੁੱਕਾ ਸੀ।

(ii) ਜਿੱਥੋਂ ਤਕ ਇਸ ਬਾਣੀ ਦੇ ਰਚਨ-ਕਾਲ ਤੇ ਸਿਰਜਣ-ਸਥਾਨ ਦਾ ਸੰਬੰਧ ਹੈ, ਇਸ ਦੀ ਪਹਿਲੀ ਗਵਾਹੀ 'ਪੁਰਾਤਨ ਜਨਮਸਾਖੀ', ਜਿਸਨੂੰ ਵਲੈਤ ਵਾਲੀ ਜਨਮ ਸਾਖੀ ਵੀ ਕਿਹਾ ਜਾਂਦਾ ਹੈ, ਜੋ ਕੋਲਬਰੁਕ ਸਾਹਿਬ ਨੂੰ ਪ੍ਰਾਪਤ ਹੋਈ ਅਤੇ ਜਿਸਨੂੰ ਸੰਨ ੧੯੨੬ ਵਿੱਚ ਭਾਈ ਵੀਰ ਸਿੰਘ ਜੀ ਨੇ ਸੰਪਾਦਿਤ ਕਰਕੇ ਪ੍ਰਕਾਸ਼ਿਤ ਕਰਵਾਇਆ ਸੀ, ਤੋਂ ਮਿਲਦੀ ਹੈ। 'ਪੁਰਾਤਨ ਜਨਮ ਸਾਖੀ' ਦੀ ਸਾਖੀ ਨੰ. ੧੦ ਵਿੱਚ ਲਿਖਿਆ ਹੈ ਕਿ ਸੁਲਤਾਨਪੁਰ ਲੋਧੀ ਵੇਈਂ-ਪ੍ਰਵੇਸ਼ (੧੫੦੦ ਈ. ਦੇ ਲਾਗੇ-ਤਾਗੇ) ਉਪਰੰਤ ਗੁਰੂ ਨਾਨਕ ਦੇਵ ਜੀ ਦੇ ਪਰਮਾਤਮਾ ਦੇ ਦਰਬਾਰ ਵਿੱਚ ਹੋਏ ਸਾਖਿਆਤਕਾਰ ਤੋਂ ਬਾਅਦ ਇਸ ਬਾਣੀ ਦਾ ਉਚਾਰਣ ਹੋਇਆ।

(iii) ਸੋਢੀ ਮਿਹਰਬਾਨ (੧੫੮੧-੧੬੪੦ ਈ.) ਦੀ 'ਸਚਖੰਡ ਪੋਥੀ' (੧੬੨੦ ਤੋਂ ਪਹਿਲਾਂ ਦੀ ਰਚਿਤ) ਵਿੱਚ ਬਾਬੇ ਨਾਨਕ ਤੇ ਪਰਮਾਤਮਾ ਦੀ ਮਿਲਣੀ ਸੰਨ ੧੫੨੦ ਵਿੱਚ ਹੋਣ ਦਾ ਉਲੇਖ ਤਾਂ ਹੈ, ਪਰ ਉਸ ਵਿੱਚ 'ਜਪੁ' ਉਚਾਰਨ ਬਾਰੇ ਕਿਸੇ ਤਰ੍ਹਾਂ ਦਾ ਕੋਈ ਇਸ਼ਾਰਾ ਨਹੀਂ। ਡਾ. ਰਤਨ ਸਿੰਘ ਜੱਗੀ (ਸ੍ਰੀ ਗੁਰੂ ਗ੍ਰੰਥ ਸਾਹਿਬ ਪਰਿਚਯ, ਪੰਨਾ ੧੨) ਅਨੁਸਾਰ ਇਸ ਤੋਂ ਪਿਛੋਂ ਆਪ ਦੇ ਸਪੁੱਤਰ ਹਰਿ ਜੀ ਸੋਢੀ ਦੀ 'ਮਿਹਰਬਾਨ ਜਨਮ ਸਾਖੀ' ਜਾਂ ਪੋਥੀ ਹਰਿ ਜੀ (ਮਹਮੂਦਪੁਰ-੧੭੦੭ ਬਿ. ਮੁਤਾਬਿਕ ੧੬੫੦ ਈ.) ਦੀ ਗੋਸਟਿ ੪੧ ਵਿੱਚ ਲਿਖਿਆ ਹੈ ਕਿ ਇਕ ਵਾਰ ਕਰਤਾਰਪੁਰ ਬੈਠਿਆਂ ਗੁਰੂ ਨਾਨਕ ਦੇਵ ਜੀ ਨੂੰ ਪਰਮੇਸਰ ਦੀ ਦਰਗਾਹ ਤੋਂ ਸੱਦਾ ਆਇਆ। ਉੱਥੋਂ ਪਰਤਣ ਤੇ ਗੁਰਦੇਵ ਨੇ ਆਪਣੇ ਇਕ ਸਿੱਖ ਅੰਗਦ ਨੂੰ ਬੁਲਾ ਕੇ ਕਿਹਾ ਕਿ ਪਰਮਾਤਮਾ ਦੇ ਹੁਕਮ ਅਨੁਸਾਰ ਉਸ ਦੀ ਸਿਫ਼ਤ ਦਾ ਇਕ ਜੋੜ ਬੰਨ੍ਹਣਾ ਹੈ। ਗੁਰੂ ਜੀ ਨੇ ਆਪਣਾ ਸਾਰਾ ਬਾਣੀ ਦਾ ਖ਼ਜ਼ਾਨਾ ਅੰਗਦ ਸਿੱਖ ਦੇ ਹਵਾਲੇ ਕੀਤਾ ਅਤੇ ਜਪੁ ਰਚਣ ਲਈ ਕਿਹਾ - 'ਤਾਂ ਗੁਰੂ ਬਾਬੇ ਨਾਨਕ ਦੇ ਹਜ਼ੂਰਿ, ਅੰਗਦਿ, ਗੁਰੂ ਬਾਬੇ ਦੀ ਬਾਣੀ ਦਾ ਜਪੁ ਜੋੜ ਬਧਿਆ। ਜਪੁ ਦਾ ਜੋੜ ॥੩੮॥ ਅਠ੤੍ਹੀਹ ਪਉੜੀਆਂ ਸਾਰੀ ਬਾਣੀ ਵਿਚਹੁ ਮਥਿ ਕਢਿਆ ਜਿਉ ਦਹੀ ਵਿਚਹੁ ਮਖਣ ਮਥਿ ਕਢੀਦਾ ਹੈ।' ਇਸ ਟੂਕ ਤੋਂ ਇਹ ਪਤਾ ਲੱਗਦਾ ਹੈ ਕਿ ਵੱਖ-ਵੱਖ ਸਮੇਂ ਰਚੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚੋਂ ਚੋਣਵੀਆਂ ਪਉੜੀਆਂ ਦਾ ਸਮੁੱਚ 'ਜਪੁ' ਰੂਪ ਗੁਰੂ ਅੰਗਦ ਜੀ ਦੁਆਰਾ ਗੁਰੂ ਨਾਨਕ ਦੇਵ ਜੀ ਦੀ ਹਜ਼ੂਰੀ ਵਿੱਚ ਤਿਆਰ ਕੀਤਾ ਗਿਆ। ਇਸੇ 'ਗੋਸਟਿ ੪੧' ਵਿੱਚ ਜਪੁ ਦਾ

ਸੰਪੂਰਣ ਪਾਠ ਵੀ ਇੰਨ-ਬਿੰਨ ਕਾਨੀਬੰਦ ਹੈ।

(iv) ਸ਼ਿਭੂ ਨਾਥ ਬ੍ਰਾਹਮਣ ਦੀ 'ਪੋਥੀ' ਜਿਸ ਨੂੰ ਡਾ. ਮੋਹਨ ਸਿੰਘ ਦੀਵਾਨਾ ਨੇ 'ਜਪੁ' ਦਾ ਸਭ ਤੋਂ ਪੁਰਾਣਾ ਟੀਕਾ ੧੭੦੧ ਈ. ਵਿੱਚ ਨਕਲਿਆ ਦੱਸਿਆ ਹੈ, ਅਨੁਸਾਰ ਇਸ ਬਾਣੀ ਦਾ ਉਚਾਰਣ ਉਦੋਂ ਹੋਇਆ, ਜਦੋਂ ਗੁਰੂ ਬਾਬਾ ਆਪਣੇ ਇਤਿਹਾਸਕ ਸਫ਼ਰ ਮੁਕਾ ਕੇ, ਕਰਤਾਰਪੁਰ ਆ ਬਿਰਾਜੇ ਸਨ ਅਤੇ ਉਨ੍ਹਾਂ ਦੇ ਸਿਦਕੀ ਸਿੱਖ ਲਹਿਣਾ ਜੀ ਉਨ੍ਹਾਂ ਦੀ ਪਾਵਨ ਛੋਹ ਪ੍ਰਾਪਤ ਕਰਕੇ 'ਅੰਗਦ' ਬਣ ਚੁੱਕੇ ਸਨ।

(v) ਭਾਈ ਬਾਲੇ ਵਾਲੀ 'ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ' ਵਿੱਚ ਵੀ ਇਸ ਬਾਣੀ ਦਾ ਉਚਾਰਨ ਕਰਤਾਰਪੁਰ ਹੋਇਆ ਦੱਸਿਆ ਹੈ। ਪਰ ਮਗਰਲੇ ਸਾਖੀਕਾਰਾਂ ਵਿਚੋਂ ਭਾਈ ਮਨੀ ਸਿੰਘ ਜੀ (੧੬੬੯-੧੭੩੮ ਈ.) ਨੇ 'ਪੋਥੀ ਜਨਮਸਾਖੀ' (ਗਿਆਨ ਰਤਨਾਵਲੀ) ਜੋ ਆਪਣੀ ਅੰਦਰਲੀ ਗਵਾਹੀ ਅਨੁਸਾਰ ਦਸਮ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਦੀ ਗੁਰਿਆਈ ਸਮੇਂ ਲਿਖੀ ਗਈ, ਵਿੱਚ 'ਜਪੁ' ਬਾਣੀ ਦਾ ਸਮਾਂ ਤੇ ਸਥਾਨ ਗੁਰਦੇਵ ਦੀ ਸੁਮੇਰ ਯਾਤਰਾ, ਜਿਸ ਵਿੱਚ ਜੋਗੀਆਂ ਨਾਲ ਗੋਸਟਿ ਹੋਈ ਸੀ, ਨਾਲ ਸੰਬੰਧਿਤ ਕੀਤਾ ਗਿਆ ਹੈ।

(vi) ਮਹਾਂਕਵੀ ਸੰਤੋਖ ਸਿੰਘ ਜੀ ਅਨੁਸਾਰ ਇਸ ਬਾਣੀ ਦਾ ਸੰਕਲਨ ਗੁਰੂ ਨਾਨਕ ਦੇਵ ਜੀ ਦੀ ਆਗਿਆ ਨਾਲ ਗੁਰੂ ਅੰਗਦ ਦੇਵ ਜੀ ਰਾਹੀਂ ਕਰਤਾਰਪੁਰ ਵਿੱਚ ਹੀ ਹੋਇਆ ਸੀ :

**ਬੈਠ ਕਹੇ ਅੰਗਦ ਸੰਗ ਬਚਨਾ**
**ਪਰਉਪਕਾਰ ਜਿਸਹਿ ਮਨ ਰਚਨਾ॥**
**ਅਬ ਤੁਮ ਜਗਤ ਉਧਾਰਨ ਕਾਰਨ**
**ਮੂਲ ਮੰਤ੍ਰ ਸੁਭ ਕਰਹੁ ਸੁਧਾਰਨੁ॥.....**
**ਮੁਨਿ ਸ੍ਰੀ ਅੰਗਦ ਬੰਦਨ ਠਾਨੀ**
**ਬੀਨ ਬੀਨ ਨੀਕੋ ਗੁਰਬਾਨੀ॥**
**ਆਨਿ ਸੁਨਾਵਨ ਕੀਨਿ ਸੁਹਾਨੀ॥**
**ਤਬਿ 'ਜਪੁ' ਨਾਮ ਧਰਯੋ ਗੁਨਖਾਨੀ॥**

(ਮਹਾਂਕਵੀ ਸੰਤੋਖ ਸਿੰਘ ਜੀ, ਸ੍ਰੀ ਗੁਰੂ ਨਾਨਕ ਪ੍ਰਕਾਸ਼,
ਉਤ੍ਰਾਰਧ, ਧਿਆ. ਨੰ. -੨੫ ਚੌਪਈ ੯੨-੯੬)

(vii) ਇਸ ਤਰ੍ਹਾਂ 'ਜਪੁ' ਦੇ ਇਹ ਪੁਰਾਤਨ ਟੀਕੇ ਤੇ ਗ੍ਰੰਥ ਇਸ ਬਾਣੀ ਦੇ ਉਚਾਰਣ, ਰਚਣ, ਸੰਕਲਨ ਨੂੰ ਚਾਰ ਵੱਖ-ਵੱਖ ਸਮਿਆਂ ਤੇ ਸਥਾਨਾਂ ਨਾਲ ਸੰਬੰਧਿਤ ਕਰਦੇ ਹਨ : ੧) ਸੁਲਤਾਨਪੁਰ ਲੋਧੀ- ਪਰਮਾਤਮਾ ਨਾਲ ਹੋਏ ਮੇਲ ਸਮੇਂ

(ਸੰਨ ੧੫੦੦ ਦੇ ਕਰੀਬ); ੨) ਸੁਮੇਰ ਪਰਬਤ - ਸਿੱਧਾਂ ਨਾਲ ਹੋਏ ਵਿਚਾਰ-ਵਟਾਂਦਰੇ ਸਮੇਂ (ਸੰਨ ੧੫੧੫ ਦੇ ਨੇੜੇ ਤੇੜੇ); ੩) ਕਰਤਾਰਪੁਰ (ਰਾਵੀ ਦੇ ਕੰਢੇ) ਉਦਾਸੀਆਂ ਉਪਰੰਤ ਘਰ ਵਾਪਸੀ ਤੋਂ ਕਈ ਸਾਲ ਬਾਅਦ (ਸੰਨ ੧੫੩੨ ਦੇ ਲਾਗੇ-ਤਾਗੇ) ਅਤੇ ੪) ਅਚੱਲ ਵਟਾਲੇ- ਸਿਧਾਂ ਨਾਲ ਹੋਈ ਚਰਚਾ, ਮੇਲੇ ਦੇ ਮੌਕੇ ਤੇ (੧੫੩੯ ਈ. ਤੋਂ ਕੁਝ ਪਹਿਲਾਂ)।

(viii) ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਪ੍ਰਕਾਸ਼ਿਤ ਪ੍ਰੋ. ਪ੍ਰਕਾਸ਼ ਸਿੰਘ ਜੀ ਲਿਖਤ 'ਜਪੁ-ਵਿਚਾਰ' (੧੯੬੫) ਵਿੱਚ ਇਨ੍ਹਾਂ ਪੁਰਾਤਨ ਇਤਿਹਾਸਕ ਹਵਾਲਿਆਂ ਦੀ ਰੋਸ਼ਨੀ ਵਿੱਚ ਸਿੱਟਾ ਇਹ ਕਢਿਆ ਗਿਆ ਹੈ, ਕਿ ਭਾਵੇਂ 'ਜਪੁ' ਦੀ ਰਚਨਾ ਗੁਰੂ ਨਾਨਕ ਦੇਵ ਜੀ ਦੀ ਹੈ ਅਤੇ ਇਸ ਬਾਰੇ ਕਿਸੇ ਪ੍ਰਕਾਰ ਦਾ ਕੋਈ ਸ਼ੰਕਾ ਨਹੀਂ, ਪਰ ਇਸ ਦੀ ਸੰਕਲਨਾ ਗੁਰੂ ਅੰਗਦ ਦੇਵ ਜੀ ਨੇ ਗੁਰੂ ਨਾਨਕ ਦੇਵ ਜੀ ਦੀ ਆਗਿਆ ਅਨੁਸਾਰ ਕੀਤੀ। 'ਜਪੁ' ਜੀ ਇਕੋ ਸਮੇਂ ਰਚੀ ਗਈ ਰਚਨਾ ਨਹੀਂ ਹੈ। ਕੁਝ ਹਿੱਸਾ ਵੇਈਂ ਨਦੀ ਵਿੱਚ ਪ੍ਰਵੇਸ਼ ਸਮੇਂ ਉਚਾਰਨ ਹੋਇਆ ਤੇ ਕੁਝ ਸਿਧ ਗੋਸ਼ਟ ਜਾਂ ਹੋਰ ਮੌਕਿਆਂ ਤੇ। ਗੁਰੂ ਨਾਨਕ ਦੇਵ ਜੀ ਦੀ ਸਾਰੀ ਬਾਣੀ ਵਿਚੋਂ ਵੱਖ-ਵੱਖ ਛੰਦਾਂ ਤੇ ਰੂਪਾਂ ਦੇ ਸ਼ਬਦ, ਪਉੜੀਆਂ ਤੇ ਸਲੋਕਾਂ ਦੇ ਰੂਪ ਵਿੱਚੋਂ ਚੁਣ ਕੇ ਉਨ੍ਹਾਂ ਦੀ ਆਗਿਆ ਅਨੁਸਾਰ (ਗੁਰੂ) ਅੰਗਦ ਜੀ ਨੇ ਇਸ ਬਾਣੀ ਨੂੰ ਵਿਉਂਤਬਧ ਕੀਤਾ। 'ਜਪੁ'ਜੀ ਦਾ ਸੰਪੂਰਨ ਰੂਪ ਜੋ ਕਿ ਹੁਣ ਸਾਨੂੰ ਪ੍ਰਾਪਤ ਹੈ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਪਵਿੱਤਰ ਬੀੜਾਂ ਵਿਚ ਆਦਿ ਬਾਣੀ ਕਰਕੇ ਅੰਕਿਤ ਹੈ, ਕਰਤਾਰਪੁਰ (ਰਾਵੀ ਕੰਢੇ) ਵਿਖੇ ਹੀ ਦਿੱਤਾ ਗਿਆ ਪ੍ਰਤੀਤ ਹੁੰਦਾ ਹੈ।

(ix) ਡਾ. ਹਰਨਾਮ ਸਿੰਘ ਸ਼ਾਨ (ਗੁਰੂ ਨਾਨਕ ਦਾ ਸ਼ਾਹਕਾਰ : ਜਪੁ ਜੀ) ਨੇ ਵੀ ਭਰਵੀਂ ਖੋਜ ਬਾਅਦ ਇਹੋ ਰਾਏ ਪ੍ਰਗਟ ਕੀਤੀ ਹੈ ਕਿ 'ਜਪੁ' ਜੀ ਦੀ ਸਿਰਜਣਾ ਉਦੋਂ ਹੋਈ ਜਦੋਂ ਗੁਰੂ ਬਾਬਾ ਆਪਣੀਆਂ ਉਦਾਸੀਆਂ ਮੁਕਾ ਕੇ ਸੁਲਤਾਨਪੁਰ ਆ ਵੱਸੇ ਸਨ ਜਦੋਂ ਸਿਦਕੀ ਸਿੱਖ ਲਹਿਣਾ ਜੀ ੧੫੩੨ ਈ. ਵਿੱਚ, ਉਨ੍ਹਾਂ ਦੀ ਪ੍ਰੀਤ ਤੇ ਪ੍ਰਵਾਨਗੀ ਪ੍ਰਾਪਤ ਕਰਕੇ ਅੰਗਦ ਬਣ ਚੁਕੇ ਸਨ। ਇਹ ਬਾਣੀ ਗੁਰਦੇਵ ਦੀ ਦੇਸ਼-ਦੇਸ਼ਾਂਤਰੀ ਯਾਤਰਾ, ਸਮਕਾਲੀ ਆਗੂਆਂ ਨਾਲ ਵਿਚਾਰ-ਵਟਾਂਦਰੇ ਅਤੇ ਜੀਵਨ ਦੇ ਬਹੁਤ ਸਾਰੇ ਉਤਾਰ-ਚੜਾਅ ਸਹਿਣ ਉਪਰੰਤ ਘਰ ਵਾਪਸੀ ਤੇ ਹੀ ਰਚੀ ਗਈ ਹੋਏਗੀ। ਕਰਤਾਰਪੁਰ ਦੇ ਸ਼ਾਂਤ ਚੁਗਿਰਦੇ, ਸੁਖਾਵੇਂ ਵਾਤਾਵਰਣ, ਟਿਕਵੀਂ ਜ਼ਿੰਦਗੀ, ਇਕਾਗਰ ਸਥਿਤੀ ਤੇ ਸੰਗਤੀ ਜੀਵਨ, ਰੱਬੀ- ਰਹਿਮਤ ਦੇ ਸ਼ੁਕਰਾਨੇ ਤੇ ਲੋਕ-ਹਿਤੈਸ਼ੀ ਟੀਚੇ ਨੇ ਹੀ, ਸੌ ਵਿਸਵੇ, ਪੰਦਰਾਂ ਸੌ ਤੀਹਾਂ ਵਿੱਚ ਇਸ ਕਿਰਤ ਨੂੰ ਜਨਮ ਦਿੱਤਾ, ਜਿਸ ਨੂੰ ਦੀਨ ਤੇ ਦੁਨੀਆਂ ਵਾਲੇ, 'ਜਪੁ' ਆਖਦੇ ਹਾਂ। ਇਸ ਬਾਣੀ ਦਾ ਸਾਰਾ ਮਿਲਵਾਂ ਮਜ਼ਮੂਨ ਇਉਂ ਦਸ ਰਿਹਾ ਹੈ ਕਿ ਇਹ ਇਕਾਂਤ

ਸਮੇਂ, ਇਕਾਂਤ ਥਾਂ ਤੇ ਇਕਾਂਤ ਚਿਤ ਹੋ ਕੇ ਲਿਖੀ ਗਈ ਹੈ।

ਇਸ ਤਰ੍ਹਾਂ ਇਵੇਂ ਹੁਣ ਤੱਕ 'ਸਾਖੀਆਂ', 'ਟੀਕਿਆਂ', 'ਪਰਮਾਰਥ' ਤੇ ਹੋਰ ਖੋਜ ਤੋਂ ਪ੍ਰਾਪਤ ਹੋਈ 'ਜਪੁ' ਬਾਰੇ ਸਾਹਿਤਿਕ ਤੇ ਇਤਿਹਾਸਕ ਸਾਮਗ੍ਰੀ ਆਪਣੇ ਕਈ ਵਿਚਾਰ ਦੱਸਣ ਵਿੱਚ ਭਾਵੇਂ ਇਕ-ਦੂਜੇ ਨਾਲ ਕਈ ਗੱਲੋਂ ਅਸਹਿਮਤ ਹਨ, 'ਜਪੁ' ਦੇ ਰਚਨ-ਕਾਲ ਤੇ ਰਚਨ-ਸਥਾਨ ਸੰਬੰਧੀ ਵੀ ਇਕ-ਰਾਏ ਨਹੀਂ, ਪਰ ਉਹ ਸਾਰੇ ਇਸ ਗੱਲ ਤੇ ਸਹਿਮਤ ਹਨ ਕਿ ਇਹ ਬਾਣੀ ਆਦਿ ਗੁਰੂ, ਸ੍ਰੀ ਗੁਰੂ ਨਾਨਕ ਦੇਵ ਜੀ ਦੀ ਉਚਾਰੀ ਹੋਈ ਹੈ। 'ਜਪੁ'ਜੀ ਦੇ ਰਚਨ ਕਾਲ ਤੇ ਸਥਾਨ ਬਾਰੇ ਜੇ ਠੁਕਵੇਂ ਤੌਰ ਤੇ ਨਹੀਂ ਪਤਾ ਤਾਂ ਇਹ ਕੋਈ ਸੰਸੇ ਜਾਂ ਚਿੰਤਾ ਵਾਲੀ ਗੱਲ ਵੀ ਨਹੀਂ, ਕਿਉਂਕਿ ਅਜਿਹੀਆਂ ਰਚਨਾਵਾਂ ਆਮ ਤੌਰ ਤੇ ਮਿਤਿਤ (dated) ਨਹੀਂ ਹੁੰਦੀਆਂ ਅਤੇ ਨਾ ਹੀ ਉਹ ਕਿਸੇ ਖ਼ਾਸ ਸਮੇਂ ਤੇ ਸਥਿਤੀ ਨਾਲ ਸੰਬੰਧਿਤ ਹੁੰਦੀਆਂ ਹਨ। ਉਹ ਤਾਂ ਉਨ੍ਹਾਂ ਸਿੱਧਾਂਤਾਂ ਵਾਂਗੂ ਹੀ ਸਮੇਂ ਦੀ ਸੀਮਾਂ ਤੋਂ ਬਾਹਰ ਹੁੰਦੀਆਂ ਹਨ, ਜਿਨ੍ਹਾਂ ਨੂੰ ਸਿਖਾਉਣ ਜਾਂ ਸਮਝਾਉਣ ਲਈ ਉਹ ਰਚੀਆਂ ਜਾਂ ਉਕਰੀਆਂ ਜਾਂਦੀਆਂ ਹਨ।

## ੪) 'ਜਪੁ'ਜੀ ਸਾਹਿਬ ਦਾ ਕੇਂਦਰੀ ਵਿਸ਼ਾ :

'ਜਪੁ'ਜੀ ਦਾ ਕੇਂਦਰੀ ਵਿਸ਼ਾ ਸੱਚ-ਸਰੂਪ ਅਕਾਲ ਪੁਰਖ ਦਾ ਵਰਨਣ ਤੇ ਵਿਆਖਿਆ ਕਰਕੇ, ਉਸ ਦੀ ਅਨਿੰਨ ਭਗਤੀ ਤੇ ਸਿਫ਼ਤ-ਸਲਾਹ ਗਾ ਕੇ 'ਸਚਿਆਰ' ਭਾਵ ਸੰਪੂਰਨ ਮਨੁੱਖ ਬਣਨ ਦਾ ਸਾਧਨ ਦੱਸਣਾ ਹੈ। ਇਸ ਬਾਣੀ ਵਿੱਚ 'ਸਚੁ' ਤੇ 'ਸਚੁ ਸਰੂਪ' ਨਿਰੰਕਾਰ ਦੀ ਵਡਿਆਈ, ਸਿਫ਼ਤ ਤੇ ਸਰੂਪ ਨੂੰ ਪ੍ਰਗਟਾਉਂਦਿਆਂ ਮਨੁੱਖ ਨੂੰ ਆਪੇ ਹੀ ਪਛਾਣ ਦਾ ਇਕ ਅਮਲੀ ਰਾਹ ਦਰਸਾਇਆ ਗਿਆ ਹੈ। ਮਨੁੱਖ ਨੂੰ ਆਪਣਾ ਜੀਵਨ ਮਨੋਰਥ ਤੇ ਕਰਤਵ ਚੇਤੇ ਕਰਾਉਂਦਿਆਂ, 'ਨਾਮ ਸਿਮਰਨ' ਰਾਹੀਂ ਉਸ ਸੱਚ ਤਕ ਪਹੁੰਚ ਤੇ ਸਚਿਆਰਾ ਬਣਨ ਅਤੇ ਸਫ਼ਲ ਜੀਵਨ ਜੀਣ ਦਾ ਮਾਰਗ ਦੱਸਿਆ ਹੈ।

ਇਸ ਬਾਣੀ ਵਿੱਚ ਜੋ ਜੀਵਨ-ਮਾਰਗ ਦੱਸਿਆ ਗਿਆ ਹੈ, ਉਹ ਮੁੱਖ ਤੌਰ ਤੇ ਇਹੀ ਹੈ ਕਿ ਮਨੁੱਖ ਆਪਣੇ ਜੀਵਨ ਕਰਤਵ ਦੀ ਪਾਲਣਾ ਵਿਚ 'ਧਰਮ ਸੇਤੀ ਸਨਬੰਧੁ' ਜੋੜ ਕੇ ਸੰਤੁਲਤ ਤੇ ਰਾਜ਼ੀ-ਬਰ-ਰਜ਼ਾ ਵਿੱਚ ਰਹਿਣ ਵਾਲੀ 'ਸਚਿਆਰ' ਸ਼ਖ਼ਸੀਅਤ ਉਸਾਰ ਕੇ ਆਪਣੇ ਆਪ ਨੂੰ ਆਤਮਿਕ ਕਲਿਆਣ ਤੇ ਅਸਲ ਮੁਕਤੀ ਦੇ ਯੋਗ ਬਣਾਏ, ਜਿਸਦਾ ਸਾਧਨ ਦ੍ਰਿੜ੍ਹ ਪ੍ਰਭੂ ਨਿਸ਼ਚਾ, ਪ੍ਰਭੂ ਪ੍ਰੀਤ ਤੇ ਨਾਮ-ਸਿਮਰਨ ਹੈ। ਇਸ ਬਾਣੀ ਵਿਚ ਇਵੇਂ ਜੀਵਨ ਦੇ ਬੁਨਿਆਦੀ ਮਸਲੇ 'ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ' ਦੇ ਰਹੱਸ ਨੂੰ ਭਾਵ-ਪੂਰਤ ਢੰਗ ਨਾਲ ਖੋਲ੍ਹਦਿਆਂ ਮਾਨਵੀ ਕਲਿਆਨ ਦੀ ਸਦੀਵੀ ਸਮੱਸਿਆ ਨੂੰ ਹੀ ਮੁੱਖ ਵਿਸ਼ਾ ਬਣਾਇਆ ਹੈ।

## ੫) 'ਜਪੁ'ਜੀ ਸਾਹਿਬ ਦੀ ਵਿਚਾਰ-ਸੰਗਲੀ :

'ਜਪੁ'ਜੀ ਸਾਹਿਬ ਨੂੰ 'ਸਿੱਖ ਧਰਮ ਤੇ ਦਰਸ਼ਨ ਦਾ ਖੁਲਾਸਾ' (Epitome of Sikh Religion and Philosophy) ਕਿਹਾ ਗਿਆ ਹੈ। ਇਸ ਬਾਣੀ ਦੀ ਸਾਰੀ ਸੋਚ- ਵਿਚਾਰ ਵੱਖ-ਵੱਖ ਪਉੜੀਆਂ ਦੀਆਂ ਕੁਝ ਗੱਠਵੀਆਂ ਕੜੀਆਂ ਵਿੱਚ ਸੰਮਿਲਤ ਹੋ ਕੇ ਇਕੋ ਸੰਗਲੀ ਵਿੱਚ ਪਰੁਚੀ ਹੋਈ ਹੈ। ਇਸ ਬਾਣੀ ਦੇ ਸਾਰੇ ਪਦ, ਸਲੋਕ ਤੇ ਪਉੜੀਆਂ ਆਪਣੇ ਵਿਸ਼ੇ ਤੇ ਵਿਚਾਰ ਵਜੋਂ ਇਕ-ਦੂਜੇ ਨਾਲ ਜੁੜੇ ਹੋਏ ਹਨ ਅਤੇ ਇਹ ਸਾਰੇ ਇਕ ਅੰਤ੍ਰੀਵੀ ਸਾਂਝ ਰਾਹੀਂ ਇਕ-ਦੂਜੇ ਨਾਲ ਸੰਬੰਧਿਤ ਹਨ।

(ੳ) ਸਭ ਤੋਂ ਪਹਿਲੇ ਦੱਸਿਆ ਗਿਆ ਹੈ ਕਿ ਸਾਰੀ ਸ੍ਰਿਸ਼ਟੀ ਦਾ ਸਿਰਜਣਹਾਰ ਇਕੋ ਅਕਾਲ ਪੁਰਖ ਹੈ,ਜੋ ਸ੍ਵੈ-ਪ੍ਰਕਾਸ਼ਮਾਨ ਹੈ, ਨਿਰਭਉ ਤੇ ਨਿਰਵੈਰ ਹੈ, ਸਦਾ ਇਕ-ਰਸ ਵਿਆਪਕ ਹੈ ਅਤੇ ਜੁਗਾਂ ਜੁਗਾਂਤਰਾਂ ਤੋਂ ਸੱਚ-ਸਰੂਪ ਹੈ :

**ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥**

(ਅ) ਉਹ ਅਕਾਲ ਪੁਰਖ ਕਿਉਂਕਿ ਆਪ ਸੱਚ-ਸਰੂਪ ਹੈ, ਇਸ ਲਈ ਉਸ ਦੇ ਰੱਚੇ ਹੋਏ ਮਨੁੱਖ ਦਾ ਜੀਵਨ ਉਦੇਸ਼ ਵੀ ਉਸ ਜਿਹਾ ਹੋਣਾ ਭਾਵ 'ਸਚਿਆਰਾ' ਬਣਨਾ ਹੈ। 'ਸਚਿਆਰ' ਬਣਨ ਲਈ ਸੰਸਾਰ ਦੀ ਕੂੜੀ ਮਾਇਆ ਦੀ ਕੰਧ ਨੂੰ ਤੋੜਨਾ ਪੈਂਦਾ ਹੈ ਅਤੇ ਉਸ ਦਾ ਇਕੋ ਰਾਹ ਅਕਾਲ ਪੁਰਖ ਦੇ 'ਹੁਕਮ' ਅਨੁਸਾਰ ਚਲਣਾ ਤੇ ਉਸ ਦੀ ਰਜ਼ਾ ਮੁਤਾਬਿਕ ਜੀਵਨ ਜੀਉਣ ਵਿੱਚ ਹੈ :

**ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥**
**ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥੧॥**

(ੲ) ਅਜਿਹੇ 'ਹੁਕਮ' ਵਾਲੇ ਹਾਕਮ ਭਾਵ ਅਕਾਲ ਪੁਰਖ, ਜਿਸ ਦੀ ਰਜ਼ਾ ਵਿੱਚ ਚਲਣਾ ਹੈ, ਨਾਲ ਜਾਣ-ਪਛਾਣ ਤੇ ਪ੍ਰੇਮ - ਸੰਬੰਧ ਆਪਾ-ਭਾਵ ਮਿਟਾਉਣ, ਉਸ ਦਾ ਸੱਚਾ ਨਾਂ ਜੱਪਣ ਤੇ ਉਸ ਦੀਆਂ ਵਡਿਆਈਆਂ ਤੇ ਸਿਫ਼ਤ-ਸਾਲਾਹ ਗਾਉਣ ਨਾਲ ਹੀ ਹੋ ਸਕਦਾ ਹੈ :

**ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ ॥**
**ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ ॥**
**ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵਿਚਾਰੁ ॥੪॥**

ਅਕਾਲ ਪੁਰਖ ਨੂੰ ਰੀਝਾਉਣ ਲਈ ਬੁਤ-ਪੂਜਾ, ਪ੍ਰਾਣਾਯਾਮ, ਪੁੰਨ-ਦਾਨ, ਤੀਰਥ-ਇਸ਼ਨਾਨ ਤੇ ਰਿੱਧੀਆਂ-ਸਿੱਧੀਆਂ ਵਰਗੇ ਸਾਧਨ ਵਿਅਰਥ ਹਨ, ਉਹ ਤਾਂ ਕੇਵਲ ਪ੍ਰੇਮਾ ਭਗਤੀ, ਗੁਰ-ਸ਼ਬਦ ਦਾ ਨਾਮ ਸਿਮਰਨ ਤੇ 'ਵਡਿਆਈ ਵੀਚਾਰੁ' ਉਤੇ ਹੀ ਰੀਝਦਾ ਹੈ।

(ਸ) ਇਸ ਦੀ ਸੂਝ ਗੁਰੂ ਤੇ ਗੁਰੂ-ਸ਼ਬਦ ਦੀ ਸ਼ਰਨ ਵਿਚ ਜਾਣ, ਗੁਰੂ ਦੀ ਸਿੱਖਿਆ ਸੁਣਨ, ਸ਼ੁਭ ਗੁਣ ਧਾਰਨ, ਅਮਲੀ ਨੇਕ ਜੀਵਨ ਜੀਉਣ, ਉਸ ਦੀ ਰਜ਼ਾ ਵਿੱਚ ਵਿਚਰਨ ਅਤੇ ਉਸ ਦੀ ਕਿਰਪਾ-ਦ੍ਰਿਸ਼ਟੀ ਦਾ ਭਾਗੀ ਬਣਨ ਨਾਲ ਹੀ ਪੂਰੀ ਹੋ ਸਕਦੀ ਹੈ :

**ਜੇਤੀ ਸਿਰਠਿ ਉਪਾਈ ਵੇਖਾ ਵਿਣੁ ਕਰਮਾ ਕਿ ਮਿਲੈ ਲਈ ॥**
**ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ ॥**
**ਗੁਰਾ ਇਕ ਦੇਹਿ ਬੁਝਾਈ ॥ ਸਭਨਾ ਜੀਆ ਕਾ ਇਕੁ ਦਾਤਾ**
**ਸੋ ਮੈ ਵਿਸਰਿ ਨ ਜਾਈ ॥੬॥**

ਗੁਰੂ ਜਾਂ ਗੁਰ-ਸ਼ਬਦ ਦੀ ਸਿੱਖਿਆ ਸੁਣਨ, ਮੰਨਣ ਅਤੇ ਅਕਾਲ ਪੁਰਖ ਦੀ ਯਾਦ ਵਿੱਚ ਜੁੜਨ ਨਾਲ ਉਸ ਸੰਬੰਧੀ ਗਿਆਨ ਵੱਧਦਾ ਹੈ, ਉਸ ਦੇ ਹੁਕਮ ਦੀ ਸਹੀ ਸੂਝ ਪ੍ਰਾਪਤ ਹੁੰਦੀ ਹੈ, ਭਰਮ-ਭੁਲੇਖੇ ਦੂਰ ਹੁੰਦੇ ਹਨ ਅਤੇ ਦੁਖ-ਪਾਪ ਨਾਸ਼ ਹੋ ਜਾਂਦੇ ਹਨ। ਇਸ ਤਰ੍ਹਾਂ ਸੰਸਾਰਕ, ਅਧਿਆਤਮਕ, ਧਾਰਮਿਕ, ਸਦਾਚਾਰਕ, ਸਮਾਜਕ ਤੇ ਵਿਅਕਤਕ ਮਾਮਲਿਆਂ ਬਾਰੇ ਵੀ ਸੋਝੀ ਆ ਜਾਂਦੀ ਹੈ ਅਤੇ ਇਹ ਪਤਾ ਲੱਗਦਾ ਹੈ ਕਿ ਸਾਰੀ ਰਚਨਾ ਆਪਣੇ ਰਚਣਹਾਰ ਦੇ ਹੁਕਮ ਅਧੀਨ ਹੀ ਵਿਚਰ ਰਹੀ ਹੈ। ਇਸ ਸੋਝੀ ਨਾਲ ਜੀਵਨ ਵਿੱਚ ਪਲਟਾ ਆਉਂਦਾ ਹੈ ਅਤੇ ਮਨੁੱਖ ਦੀ ਸੁਰਤ ਜਾਗ ਉਠਦੀ ਹੈ। ਉਸ ਨੂੰ ਜੀਵਨ ਦੇ ਸਹੀ ਮਨੋਰਥ ਦੀ ਸੋਝੀ ਹੋ ਜਾਂਦੀ ਹੈ, ਧਰਮ ਦੀ ਪਛਾਣ ਆ ਜਾਂਦੀ ਹੈ ਅਤੇ ਮੁਕਤੀ ਦੇ ਰਾਹ ਦਾ ਪਤਾ ਲੱਗ ਜਾਂਦਾ ਹੈ :

**ਮੰਨੈ ਪਾਵਹਿ ਮੋਖੁ ਦੁਆਰੁ ॥੧੫॥**

ਇਸ ਤਰ੍ਹਾਂ, ਇਸ ਗਾਡੀ-ਰਾਹ ਤੇ ਤੁਰਨ ਵਾਲਾ ਜਗਿਆਸੂ ਕਿਰਿਆਸ਼ੀਲ ਹੋਕੇ ਆਪ ਤਰ ਜਾਂਦਾ ਹੈ, ਆਪਣੇ ਪਰਿਵਾਰ ਤੇ ਕਈ ਹੋਰਨਾਂ ਨੂੰ ਤਾਰ ਲੈਂਦਾ ਹੈ।

(ਹ) ਗੁਰੂ ਦੀ ਸਿਖਿਆ ਸੁਣ-ਮੰਨ ਕੇ ਆਪਣੇ ਜੀਵਨ ਨੂੰ ਨਾਮ-ਮਾਰਗ ਉਤੇ ਤੋਰਨ ਵਾਲਾ ਮਨੁੱਖ 'ਪੰਚ' ਬਣ ਜਾਂਦਾ ਹੈ। ਉਸ ਦੀ ਸ਼ਖ਼ਸੀਅਤ ਪ੍ਰਭੂ-ਪ੍ਰੇਮ ਵਿੱਚ ਰੰਗੀ ਆਦਰਸ਼ਕ, ਪ੍ਰਭਾਵਸ਼ਾਲੀ ਤੇ ਆਦਰਯੋਗ ਹੋ ਜਾਂਦੀ ਹੈ। ਹਰ ਥਾਂ ਉਸ ਦੀ ਅਨੁਭਵੀ ਵਿਚਾਰਵਾਨ ਸਿਆਣਪ ਸਦਕਾ ਉਸ ਨੂੰ ਮਾਣ ਮਿਲਦਾ ਹੈ। ਉਸ ਦੀ ਸੋਚ-ਵਿਚਾਰ ਦੀ ਸੰਚਾਲਨ-ਸ਼ਕਤੀ ਤੇ ਪਰਖ-ਕਸੌਟੀ ਕੇਵਲ ਪ੍ਰਭੂ ਦਾ 'ਧਿਆਨ' ਭਾਵ ਨਾਮ-ਸਿਮਰਨ ਹੀ ਹੋ ਜਾਂਦੀ ਹੈ। ਉਹ ਅਕਾਲ ਪੁਰਖ ਨੂੰ 'ਸਦਾ ਸਲਾਮਤਿ' ਮੰਨਦਿਆਂ, ਉਸ ਦੀ 'ਕੁਦਰਤਿ' ਨੂੰ ਬੇਅੰਤ ਸਮਝਦਿਆਂ ਉਸ ਦੀ ਹਰ ਰਜ਼ਾ ਨੂੰ ਭਲੀਕਾਰ ਜਾਣ ਕੇ ਉਸ ਅੱਗੇ ਸਿਰ ਨਿਵਾਉਂਦਾ ਹੈ :

**ਕੁਦਰਤਿ ਕਵਣ ਕਹਾ ਵੀਚਾਰੁ ॥ ਵਾਰਿਆ ਨ ਜਾਵਾ ਏਕ ਵਾਰ ॥**
**ਜੋ ਤੁਧੁ ਭਾਵੈ ਸਾਈ ਭਲੀ ਕਾਰ ॥ ਤੂ ਸਦਾ ਸਲਾਮਤਿ ਨਿਰੰਕਾਰ ॥੧੬॥**

(ਕ) ਉਸ ਦੇ ਉਲਟ, ਧਾਰਮਿਕ ਤੇ ਸਦਾਚਾਰਕ ਨੇਮਾਂ ਚੋ ਅੱਖਰੀ

ਅਰਥਾਂ ਮਗਰ ਪੈ ਕੇ, ਸਹੀ ਭਾਵਾਂ ਨੂੰ ਵਿਸਾਰ ਬੈਠੇ ਅਸੰਖਾਂ ਲੋਕ ਜਪ-ਤਪ, ਪੂਜਾ-ਪਾਠ, ਪੁੰਨ-ਦਾਨ, ਗਿਆਨ-ਧਿਆਨ, ਕਰਮ-ਕਾਂਡ ਤੇ ਹੋਰ ਕਿਰਿਆਵਾਂ ਵਿੱਚ ਹੀ ਉਲਝੇ ਰਹਿੰਦੇ ਹਨ। ਇਹ ਸਭ ਕੁਝ ਕਰਨ ਤੇ ਵੀ ਕੂੜ, ਕੁਸਤ, ਪਾਪ, ਲਾਲਸਾ, ਹਉਮੈ ਤੇ ਹੰਕਾਰ ਤੋਂ ਉਹਨਾਂ ਦਾ ਛੁਟਕਾਰਾ ਨਹੀਂ ਹੁੰਦਾ। ਫਿਰ ਕਈ ਮਾਇਆ ਦੀ ਅਗਿਆਨਤਾ ਵਿੱਚ ਘਿਰੇ ਮੂਰਖ ਬਣ ਕੇ ਚੋਰੀ, ਯਾਰੀ, ਪਾਪ, ਕੂੜ, ਹਤਿਆ, ਨਿੰਦਿਆ ਅਤੇ ਹੋਰਾਂ ਉਤੇ ਧੱਕਾ ਕਰਨ ਜਿਹੇ ਘਿਰਣਤ ਕੰਮਾਂ ਵਿੱਚ ਫਸ ਕੇ ਜੀਵਨ ਨੂੰ ਅੰਜਾਈ ਗੁਆ ਦਿੰਦੇ ਹਨ :

**ਅਸੰਖ ਮੂਰਖ ਅੰਧ ਘੋਰ ॥ ਅਸੰਖ ਚੋਰ ਹਰਾਮਖੋਰ ॥ ....**

**ਅਸੰਖ ਗਲਵਢ ਹਤਿਆ ਕਮਾਹਿ ॥ ਅਸੰਖ ਪਾਪੀ ਪਾਪੁ ਕਰਿ ਜਾਹਿ ॥**

ਇਸ ਅਧੋਗਤੀ ਦਾ ਕਾਰਨ ਅਗਿਆਨ ਤੇ ਹਉਮੈ ਹੀ ਹੈ, ਜਿਸ ਕਾਰਨ ਉਹ ਇਸ ਮੁਢਲੇ ਸਿੱਧਾਂਤ ਨੂੰ ਭੁਲ ਜਾਂਦੇ ਹਨ ਕਿ ਚੰਗੀ ਗੱਲ ਉਹੀ ਹੈ, ਜੋ ਉਸ ਅਕਾਲ ਪੁਰਖ ਨੂੰ ਭਾਂਵਦੀ ਹੈ ਅਤੇ ਮੰਦੀ ਉਹੀ ਹੈ ਜੋ ਉਸ ਨੂੰ ਚੰਗੀ ਨਹੀਂ ਲੱਗਦੀ।

(ਖ) ਅਕਾਲ ਪੁਰਖ ਨੂੰ ਕੋਈ ਵੀ ਅਜਿਹਾ ਖਾਸ ਨਾਂ ਪਿਆਰਾ ਨਹੀਂ, ਜਿਸ ਨਾਲ ਸੰਬੰਧਿਤ ਕਰਕੇ ਕੀਤੀ ਹੋਈ ਪੂਜਾ ਤੇ ਅਰਦਾਸ ਉਸ ਨੂੰ ਪ੍ਰਵਾਨ ਹੋਵੇ। ਸ੍ਰਿਸ਼ਟੀ ਦੀ ਹਰ ਚੀਜ਼, ਥਾਂ ਤੇ ਹਰਕਤ ਉਸ ਦੀ ਸਰਬ-ਵਿਆਪਕ ਹੋਂਦ ਦਾ ਪ੍ਰਗਟਾਵਾ ਅਤੇ ਉਸ ਦੇ ਨਾਮ ਦੀ ਲਖਾਇਕ ਹੈ :

**ਜੇਤਾ ਕੀਤਾ ਤੇਤਾ ਨਾਉ ॥ ਵਿਣੁ ਨਾਵੈ ਨਾਹੀ ਕੋ ਥਾਉ ॥੧੯॥**

(ਗ) 'ਨਾਮ' ਦਾ ਪਿਆਰ ਤੇ ਸਿਮਰਨ ਹੀ ਇਕ ਅਜਿਹਾ ਉਤੱਮ ਸਾਧਨ ਤੇ ਸ਼ਕਤੀ ਹੈ, ਜਿਸ ਰਾਹੀਂ ਮਨੁੱਖ ਆਪਣੇ ਪਾਪਾਂ ਨੂੰ ਨਿਵਾਰ ਸਕਦਾ ਹੈ ਅਤੇ ਵਿਸ਼ੇ-ਵਿਕਾਰਾਂ ਨਾਲ ਭਰ ਗਈ ਮਤ ਨੂੰ ਸੁਛ ਬਣਾ ਸਕਦਾ ਹੈ। ਮਨੁੱਖ ਪੁੰਨੀ ਜਾਂ ਪਾਪੀ ਆਪਣੇ ਕੀਤੇ ਕਰਮਾਂ ਜਾਂ ਕੰਮਾਂ ਨਾਲ ਹੀ ਬਣਦਾ ਹੈ ਅਤੇ ਜੋ-ਜੋ ਉਹ ਬੀਜਦਾ ਹੈ, ਉਹੀ ਉਸਨੂੰ ਪ੍ਰਾਪਤ ਹੁੰਦਾ ਹੈ। ਇਹ ਗੱਲ ਸਮਝ ਲੈਣੀ ਜ਼ਰੂਰੀ ਹੈ ਕਿ ਚੰਗੇ ਜਾਂ ਮੰਦੇ ਕੰਮਾ ਦਾ ਫਲ ਭੁਗਤਣਾ ਪੈਣਾ ਹੈ ਅਤੇ ਮਾੜੇ ਕੰਮਾਂ ਦੀ ਮੈਲ ਨੂੰ 'ਨਾਮ' ਦੇ ਰੰਗ ਵਿੱਚ ਰੰਗੀਜਣ ਨਾਲ ਕਟਿਆ ਜਾ ਸਕਦਾ ਹੈ :

**ਭਰੀਐ ਮਤਿ ਪਾਪਾ ਕੈ ਸੰਗਿ ॥ ਓਹੁ ਧੋਪੈ ਨਾਵੈ ਕੈ ਰੰਗਿ ॥**

**ਪੁੰਨੀ ਪਾਪੀ ਆਖਣੁ ਨਾਹਿ ॥ ਕਰਿ ਕਰਿ ਕਰਣਾ ਲਿਖਿ ਲੈ ਜਾਹੁ ॥**

**ਆਪੇ ਬੀਜਿ ਆਪੇ ਹੀ ਖਾਹੁ ॥ ਨਾਨਕ ਹੁਕਮੀ ਆਵਹੁ ਜਾਹੁ ॥੨੦॥**

(ਘ) 'ਮਤਿ' ਦੀ ਸਫ਼ਾਈ ਲਈ ਤੀਰਥ-ਇਸ਼ਨਾਨ, 'ਤਪੁ', ਦਾਨ-ਪੁੰਨ ਆਦਿ ਸਾਰੇ ਸਾਧਨ ਵਿਅਰਥ ਹਨ, ਕੇਵਲ 'ਨਾਮ' ਦਾ ਪਿਆਰ 'ਨਾਮੀ' ਦੀ ਹਸਤੀ ਉਤੇ ਪੂਰਨ ਭਰੋਸਾ ਅਤੇ ਆਪਣਾ ਆਪ ਉਸ ਨੂੰ ਅਰਪਨ ਕਰਨ ਦੀ ਲੋੜ ਹੈ :

**ਤੀਰਥੁ ਤਪੁ ਦਇਆ ਦਤੁ ਦਾਨੁ ॥ਜੇ ਕੋ ਪਾਵੈ ਤਿਲ ਕਾ ਮਾਨੁ ॥**
**ਸੁਣਿਆ ਮੰਨਿਆ ਮਨਿ ਕੀਤਾ ਭਾਉ ॥ਅੰਤਰਗਤਿ ਤੀਰਥਿ ਮਲਿ ਨਾਉ ॥੨੧॥**

ਪ੍ਰਭੂ ਨੂੰ ਆਪਾ ਸਮਰਪਤ ਕਰਕੇ ਉਸ ਦੇ ਨਾਮ-ਸਿਮਰਨ ਤੇ ਗੁਣ ਵਡਿਆਈਆਂ ਗਾਉਣ ਨਾਲ ਹੀ ਮਨੁੱਖ ਵਿੱਚ ਦੈਵੀ ਗੁਣਾਂ ਦੀ ਪਛਾਣ ਜਾਗਦੀ ਹੈ। 'ਗੁਣੀ ਨਿਧਾਨੁ' ਤਾਂ ਅਕਾਲ ਪੁਰਖ ਆਪ ਹੀ ਹੈ, ਇਸ ਲਈ ਉਸ ਦੀ ਕਿਰਪਾ-ਦ੍ਰਿਸ਼ਟੀ ਬਿਨਾਂ ਗੁਣਵਾਨ ਹੋਣਾ ਵੀ ਸੰਭਵ ਨਹੀਂ ਅਤੇ ਗੁਣਵਾਨ ਹੋਏ ਬਿਨਾਂ ਉਸ ਦੀ ਪ੍ਰੇਮਾ-ਭਗਤੀ ਦਾ ਪਾਤਰ ਵੀ ਨਹੀਂ ਬਣਿਆ ਜਾ ਸਕਦਾ :

**ਸਭਿ ਗੁਣ ਤੇਰੇ ਮੈ ਨਾਹੀ ਕੋਇ ॥**
**ਵਿਣੁ ਗੁਣ ਕੀਤੇ ਭਗਤਿ ਨ ਹੋਇ ॥**

(ਙ) ਇਹ ਗੁਣ ਵੀ ਜਦੋਂ ਤਕ ਅਮਲੀ ਜੀਵਨ ਅਤੇ ਆਪਣੀ ਕਰਨੀ ਦੀ ਕੁਠਾਲੀ ਵਿਚੋਂ ਲੰਘ ਕੇ ਜੀਵਨ ਵਿੱਚ ਸੁਭਾ ਦਾ ਅਨਿਖੜ ਅੰਗ ਨਹੀਂ ਬਣ ਜਾਂਦੇ, ਉਦੋਂ ਤੱਕ 'ਸਚਿਆਰ' ਬਣਨ ਦੀ ਅਸਵਥਾ ਪ੍ਰਾਪਤ ਨਹੀਂ ਹੋ ਸਕਦੀ, ਕਿਉਂਕਿ ਜਿਸ 'ਸੱਚੇ' ਦਾ 'ਸਚਿਆਰ' ਬਣਨਾ ਮਨੁੱਖੀ ਜੀਵਨ ਦਾ ਮਨੋਰਥ ਹੈ, ਉਹ ਤਾਂ ਸੱਚਾਈ, ਸੁਹਪਣ ਤੇ ਅਨੰਦ ਦਾ ਪੁੰਜ ਹੈ ਅਤੇ ਇਨ੍ਹਾਂ ਗੁਣਾਂ ਦਾ ਅਨੁਭਵ ਹੋਣਾ ਵੀ ਲਾਜ਼ਮੀ ਹੈ :

**ਸੁਅਸਤਿ ਆਥਿ ਬਾਣੀ ਬਰਮਾਉ ॥**
**ਸਤਿ ਸੁਹਾਣੁ ਸਦਾ ਮਨਿ ਚਾਉ ॥**

(ਚ) ਅਕਾਲ ਪੁਰਖ ਆਪ ਬੇਅੰਤ ਹੈ, ਉਸ ਦੀਆਂ ਕੁਦਰਤਾਂ ਤੇ ਦਾਤਾਂ ਵੀ ਅਜ਼ਲੀ ਤੇ ਬੇਅੰਤ ਹਨ। ਉਸ ਬਿਨਾਂ ਹੋਰ ਕਿਸੇ ਨੂੰ ਪਤਾ ਨਹੀਂ ਕਿ ਇਹ ਸਾਰਾ ਪਾਸਾਰਾ ਉਸ ਨੇ ਕਦੋਂ ਤੇ ਕਿਵੇਂ ਪਸਾਰਿਆ ਹੈ। ਇਹ ਕੇਵਲ ਉਹ ਆਪ ਹੀ ਜਾਣਦਾ ਹੈ, ਪੰਡਤ, ਜੋਗੀ, ਕਾਜ਼ੀ ਤੇ ਹੋਰ ਕੋਈ ਵੀ ਇਸ ਬਾਰੇ ਕੁਝ ਨਹੀਂ ਦਸ ਸਕਿਆ। ਮਨੁੱਖ ਤਾਂ ਕੇਵਲ ਇਹੋ ਕੁਝ ਦੱਸਣ ਦੇ ਸਮਰੱਥ ਹੈ ਕਿ ਉਹ 'ਸਾਹਿਬ' ਬਹੁਤ ਵੱਡਾ ਹੈ, ਸਭ ਤੋਂ ਵੱਡਾ ਹੈ, ਅਤੇ ਉਸ ਦਾ 'ਨਾਮ' ਵੀ ਉਸੇ ਜਿੰਨਾ ਵੱਡਾ ਤੇ ਕਲਿਆਣਕਾਰੀ ਹੈ, ਜਿਸ ਨੂੰ ਧਿਆਉਣ ਦੀ ਜਾਚ ਸਿੱਖ ਲੈਣ ਨਾਲ ਕਪਾਟ ਖੁਲ੍ਹ ਜਾਂਦੇ ਹਨ :

**ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ ॥**
**ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ॥**
**ਕਿਵ ਕਰਿ ਆਖਾ ਕਿਵ ਸਾਲਾਹੀ ਕਿਉ ਵਰਨੀ ਕਿਵ ਜਾਣਾ ॥**
**ਨਾਨਕ ਆਖਣਿ ਸਭੁ ਕੋ ਆਖੈ ਇਕ ਦੂ ਇਕੁ ਸਿਆਣਾ ॥**
**ਵਡਾ ਸਾਹਿਬੁ ਵਡੀ ਨਾਈ ਕੀਤਾ ਜਾ ਕਾ ਹੋਵੈ ॥**

ਨਾਨਕ ਜੇ ਕੋ ਆਪੌ ਜਾਣੈ ਅਗੈ ਗਇਆ ਨ ਸੋਹੈ ॥੨੧॥

(ਛ) ਅਕਾਲ ਪੁਰਖ ਦੀ ਅਪਾਰ ਵਡਿਆਈ ਸ੍ਰਿਸ਼ਟੀ ਦੇ ਬੇ-ਹਿਸਾਬ ਪਸਾਰੇ ਅਤੇ ਇਸ ਵਿੱਚ ਉਤਪਤ ਬੇ-ਸ਼ੁਮਾਰ ਕਿਰਤਾਂ, ਵਸਤਾਂ, ਚੋਜਾਂ ਤੋਂ ਵਿਦਤ ਹੈ। ਇਸ ਸਭ ਕੁਝ ਦਾ ਲੇਖਾ-ਪਤਾ ਉਹ ਅਕਾਲ ਪੁਰਖ ਆਪ ਹੀ ਜਾਣਦਾ ਹੈ, ਹੋਰ ਕੋਈ ਵੀ ਇਸ ਦਾ ਅੰਤ ਨਹੀਂ ਪਾ ਸਕਦਾ। ਉਸ ਦੇ ਭਗਤ ਵੀ ਪ੍ਰਭੂ-ਪ੍ਰੇਮ ਵਿੱਚ ਲੀਨ ਤਾਂ ਹੋ ਸਕਦੇ ਹਨ, ਪਰ ਉਸ ਦੀ ਅਪਾਰ ਵਡਿਆਈ ਦਾ ਅੰਤ-ਹਿਸਾਬ ਨਹੀਂ ਪਾ ਸਕਦੇ :

ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ ॥
ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ ॥੨੩॥

..........................

ਅੰਤੁ ਨ ਜਾਪੈ ਕੀਤਾ ਆਕਾਰੁ ॥ ਅੰਤੁ ਨ ਜਾਪੈ ਪਾਰਾਵਾਰੁ ॥
ਅੰਤ ਕਾਰਣਿ ਕੇਤੇ ਬਿਲਲਾਹਿ ॥ ਤਾ ਕੇ ਅੰਤ ਨ ਪਾਏ ਜਾਹਿ ॥
ਏਹੁ ਅੰਤੁ ਨ ਜਾਣੈ ਕੋਇ ॥ ਬਹੁਤਾ ਕਹੀਐ ਬਹੁਤਾ ਹੋਇ ॥

ਇਹ ਪਾਰਾਵਾਰ ਤਾਂ ਸਿਰਫ਼ ਉਹੀ ਪਾ ਸਕਦਾ ਹੈ, ਜੋ ਉਸ ਅਕਾਲ ਪੁਰਖ ਜਿੰਨਾਂ ਹੀ ਉੱਚਾ ਤੇ ਵੱਡਾ ਹੋਵੇ :

ਏਵਡੁ ਊਚਾ ਹੋਵੈ ਕੋਇ ॥ ਤਿਸੁ ਊਚੇ ਕਉ ਜਾਣੈ ਸੋਇ ॥

(ਜ) ਸੰਸਾਰ ਵਿੱਚ ਜੋ ਕੁਝ ਵੀ ਹੁੰਦਾ ਹੈ, ਉਸ ਦਾ 'ਕਰਮੁ' ਹੈ। ਨੇਕ ਬੰਦੇ ਵੀ ਹਨ, ਮੂਰਖ ਤੇ ਵੇਕਾਰੀ ਵੀ ਹਨ। ਕਈ ਚੰਗਾ ਖਾਂਦਿਆਂ ਵੀ ਪਰਮਾਤਮਾ ਨੂੰ ਮੰਦਾ ਬੋਲਦੇ ਹਨ। ਫਿਰ ਅਮੀਰੀ ਤੇ ਗਰੀਬੀ ਵੀ ਉਸ ਦੇ ਹੁਕਮ ਵਿੱਚ ਹੈ। ਮਨੁੱਖ ਦਾ ਫ਼ਰਜ਼ ਹੈ ਕਿ ਜਿਸ ਹਾਲਤ ਵਿੱਚ ਉਹ ਅਕਾਲ ਪੁਰਖ ਰਖੇ, ਉਸ ਨੂੰ ਦਾਤਾਰ ਦੀ ਦਾਤ ਸਮਝੇ ਅਤੇ ਉਸ ਨੂੰ ਸਦਾ ਯਾਦ ਰਖੇ। ਜਿਨ੍ਹਾਂ ਨੂੰ ਸਿਫਤ-ਸਾਲਾਹ ਦੀ ਦਾਤ ਪ੍ਰਾਪਤ ਹੋ ਜਾਂਦੀ ਹੈ ਉਹ ਹਰ ਰੰਗ ਵਿੱਚ ਵਿਚਰਦਿਆਂ ਵੀ ਸੰਤੋਖੀ ਹੋ ਜਾਂਦੇ ਹਨ ਅਤੇ ਆਪਣੇ ਆਪ ਨੂੰ ਪਾਤਸ਼ਾਹਾਂ ਦੇ ਪਾਤਸ਼ਾਹ ਅਨੁਭਵ ਕਰਦੇ ਹਨ :

ਜਿਸ ਨੋ ਬਖਸੇ ਸਿਫਤਿ ਸਾਲਾਹ ॥ ਨਾਨਕ ਪਾਤਿਸਾਹੀ ਪਾਤਿਸਾਹੁ ॥੨੫॥

(ਝ) ਅਕਾਲ ਪੁਰਖ ਦਾ ਬਖ਼ਸ਼ਿਆ ਸਭ ਕੁਝ 'ਅਮੁਲ' ਹੈ, ਉਸ ਦੇ ਗੁਣਾਂ ਤੇ ਵਡਿਆਈਆਂ ਦਾ ਪਾਰਾਵਾਰ ਨਹੀਂ ਹੋ ਸਕਦਾ। ਉਸ ਦੇ 'ਕਰਮੁ', 'ਧਰਮੁ' 'ਦੀਬਾਣੁ', 'ਫੁਰਮਾਨ' ਆਦਿ ਸਭ ਅਮੁਲ ਹਨ। ਇੰਨ੍ਹਾਂ ਗੁਣਾਂ ਨੂੰ ਹੀ ਵੇਦ, ਸ਼ਾਸਤ੍ਰ, ਬ੍ਰਹਮਾ, ਸ਼ਿਵ, ਸਿਧ, ਦਾਨਵ, ਦੇਵਤੇ ਸਭ ਗਾਉਂਦੇ ਆਏ ਹਨ ਪਰ ਉਸ ਦੇ ਗੁਣਾਂ ਦੀ ਕੀਮਤ ਨਹੀਂ ਪਾ ਸਕੇ। ਜੇ ਕੋਈ ਕਿਸੇ ਪ੍ਰਕਾਰ ਦੀ ਜਾਣਕਾਰੀ ਦਾ ਗ਼ਲਤ ਦਾਅਵਾ ਇਸ ਬਾਰੇ ਕਰਦਾ ਹੈ, ਤਾਂ ਉਹ ਗਾਵਾਰਾਂ ਵਿੱਚੋਂ ਵੀ ਗਵਾਰ

ਕਿਹਾ ਜਾਏਗਾ :

**ਜੇ ਕੋ ਆਖੈ ਬੋਲੁ ਵਿਗਾੜੁ ॥**

**ਤਾ ਲਿਖੀਐ ਸਿਰਿ ਗਾਵਾਰਾ ਗਾਵਾਰੁ ॥੨੬॥**

(ਞ) ਸਭ ਦੇਵੀ-ਦੇਵਤੇ, ਗੁਰ-ਅਵਤਾਰ, ਪੀਰ-ਪੈਗੰਬਰ, ਰਿਸ਼ੀ-ਮੁਨੀ, ਜਤੀ-ਸਤੀ, ਯੋਧੇ-ਸੂਰਬੀਰ, ਰਾਜੇ-ਪਾਤਸ਼ਾਹ ਉਸ ਇਕੋ ਅਤੇ ਸਭ ਤੋਂ ਉੱਚੇ ਅਕਾਲ ਪੁਰਖ ਦੇ ਦਰਬਾਰ ਵਿੱਚ ਹੱਥ-ਬਧੀ ਖੜੇ ਉਸ ਦੀ ਸੇਵਾ ਤੇ ਸਿਫ਼ਤ ਵਿੱਚ ਜੁੜੇ ਹੋਏ ਹਨ। ਸਾਰੇ ਬ੍ਰਹਮੰਡ ਦੇ ਸਭ ਜੀਅ, ਆਕਾਰ ਤੇ ਸ਼ਕਤੀਆਂ ਕੇਵਲ ਉਸੇ ਦੇ ਹੀ ਅਧੀਨ ਹਨ ਅਤੇ ਉਸ ਦੇ ਹੁਕਮ ਅਨੁਸਾਰ ਮਿਲੀ ਹੋਈ ਕਾਰ ਕਰ ਰਹੀਆਂ ਹਨ। ਕੇਵਲ ਅਕਾਲ ਪੁਰਖ ਹੀ ਸਦਾ ਅਟੱਲ ਹੈ, ਸ਼ਾਹਾਂ ਦਾ ਸ਼ਾਹ ਹੈ ਅਤੇ ਸਾਰੀ ਸ੍ਰਿਸ਼ਟੀ ਦਾ ਇਕੋ ਇਕ ਮਾਲਕ ਹੈ। ਮਨੁੱਖ ਨੂੰ ਤਾਂ ਕੇਵਲ ਉਸੇ ਦੀ ਰਜ਼ਾ ਵਿੱਚ ਰਾਜ਼ੀ ਰਹਿਣਾ ਅਤੇ ਉਸ ਦੇ ਹੀ ਭੈ-ਭਾਉ, ਸਿਮਰਨ ਤੇ ਸਿਫ਼ਤ-ਸਲਾਹ ਗਾਉਣ ਦੇ ਪਾਤਰ ਹੋਣਾ ਬਣਦਾ ਹੈ :

**ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ ॥**

**ਕਰਿ ਕਰਿ ਵੇਖੈ ਕੀਤਾ ਆਪਣਾ ਜਿਵ ਤਿਸ ਦੀ ਵਡਿਆਈ ॥**

**ਜੋ ਤਿਸੁ ਭਾਵੈ ਸੋਈ ਕਰਸੀ ਹੁਕਮੁ ਨ ਕਰਣਾ ਜਾਈ ॥**

**ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ ਨਾਨਕ ਰਹਣੁ ਰਜਾਈ ॥੨੭॥**

(ਟ) ਅਕਾਲ ਪੁਰਖ ਦਾ ਸ਼ੁਕਰਾਨਾ ਤੇ ਸਿਮਰਨ ਹੀ ਜੀਵ ਨੂੰ ਉਸ ਦੀ 'ਰਜ਼ਾ' ਦਾ ਸ਼ਾਕਰ ਬਣਾ ਕੇ ਉਸ ਨਾਲੋਂ ਪਈ ਹੋਈ ਵਿੱਥ ਨੂੰ ਦੂਰ ਕਰਕੇ ਮੁੜ ਵਸਲ ਕਰਵਾ ਸਕਦਾ ਹੈ। ਇਸ ਸੱਚਾਈ ਤੋਂ ਅਣਜਾਣ ਲੋਕੀ ਜਾਤੀ-ਵਿਤਕਰਿਆਂ, ਸੰਪਰਦਾਇਕ ਵਖਰੇਵਿਆਂ, ਕਰਮ-ਕਾਂਡਾਂ ਤੇ ਰਿੱਧੀਆਂ-ਸਿੱਧੀਆਂ ਵਿੱਚ ਗ੍ਰਸਤ ਰਹਿੰਦੇ ਹਨ। ਭੇਖਾਂ, ਰੀਤਾਂ, ਗਿਣਤੀਆਂ ਤੇ ਕਰਾਮਾਤਾਂ ਵਿੱਚ ਨਿਸ਼ਚਾ ਰੱਖਣ ਵਾਲੇ ਲੋਕ ਉਸ ਅਕਾਲ ਪੁਰਖ ਦੀ ਰਜ਼ਾ ਵਿੱਚ ਨਹੀਂ ਰਹਿੰਦੇ ਅਤੇਂ ਮਾਇਆ ਵਿੱਚ ਗ੍ਰਸ ਕੇ ਉਸ ਤੋਂ ਆਕੀ ਹੋ ਕੇ ਅਕ੍ਰਿਤਘਣ ਬਣ ਜਾਂਦੇ ਹਨ। ਜੋ ਲੋਕ ਇਹ ਮੰਨਦੇ ਹਨ ਕਿ ਸਾਰੀ ਪੈਦਾਇਸ਼ ਆਪਣੇ ਰਚਣਹਾਰ ਦੀ ਰਜ਼ਾ ਵਿੱਚ 'ਨੱਥੀ' ਹੋਈ ਹੈ ਅਤੇ ਉਸ ਦੇ ਹੁਕਮ ਵਿੱਚ ਹੀ ਤੁਰ ਰਹੀ ਹੈ, ਉਹ ਉਸ ਨੂੰ ਹਰ ਥਾਂ ਜ਼ਾਹਰਾ-ਜ਼ਹੂਰ ਤੇ ਹਾਜ਼ਰ-ਨਾਜ਼ਰ ਵੇਖਦੇ ਹਨ ਅਤੇ ਹਰ ਕਿਸੇ ਨੂੰ ਸਗਲ-ਜਮਾਤੀ ਸਮਝਦੇ ਹਨ। ਸੇਵਾ, ਪ੍ਰੇਮ ਤੇ ਸਿਮਰਨ ਹੀ ਉਨ੍ਹਾਂ ਦੇ ਜੀਵਨ ਦਾ ਮੂਲ ਆਧਾਰ ਬਣ ਜਾਂਦਾ ਹੈ :

**ਆਪਿ ਨਾਥੁ ਨਾਥੀ ਸਭ ਜਾ ਕੀ ਰਿਧਿ ਸਿਧਿ ਅਵਰਾ ਸਾਦ ॥**

**ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ ਲੇਖੇ ਆਵਹਿ ਭਾਗ ॥**

**ਆਦੇਸੁ ਤਿਸੈ ਆਦੇਸੁ ॥**

**ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥੨੯॥**

(ਠ) ਜੋ ਲੋਕ ਬ੍ਰਹਮਾ-ਵਿਸ਼ਨੂੰ-ਮਹੇਸ਼ ਨੂੰ ਹੀ ਸ੍ਰਿਸ਼ਟੀ ਦੀ ਸਿਰਜਣਾ, ਪਾਲਣਾ ਤੇ ਭੰਨਣ ਦੇ ਸਮਰੱਥ ਸਮਝਦੇ ਹਨ, ਉਹ ਇਹ ਭੁੱਲ ਜਾਂਦੇ ਹਨ ਕਿ ਇਹ ਦੇਵੀ-ਦੇਵਤੇ ਤਾਂ ਖੁਦ ਉਸ 'ਇਕ' ਜੋ ਹੈ, ਪਰ ਨਜ਼ਰ ਨਹੀਂ ਆਉਂਦਾ, ਦੇ ਹੀ ਪੈਦਾ ਕੀਤੇ ਹੋਏ ਹਨ ਅਤੇ ਉਸ ਦੇ 'ਫੁਰਮਾਣ' ਅਨੁਸਾਰ ਹੀ ਆਪੋ ਆਪਣਾ ਫ਼ਰਜ਼ ਨਿਭਾਉਂਦੇ ਹਨ :

**ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ ॥**
**ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ ॥੩੦॥**

(ਡ) ਇਸ ਲਈ ਸਾਡੀ ਨਮਸਕਾਰ, ਤਾਬੇਦਾਰੀ ਤੇ ਸਿਫ਼ਤ-ਸਾਲਾਹ ਤਾਂ ਕੇਵਲ ਉਸੇ 'ਇਕ' ਲਈ ਯੋਗ ਹੈ, ਜੋ ਹਰ ਥਾਂ, ਹਰ ਸਮੇਂ ਤੇ ਹਰ ਸੰਥਿਤੀ ਵਿੱਚ ਇਕਸਾਰ ਮੌਜੂਦ ਹੈ, ਸੱਚ-ਸਰੂਪ ਤੇ ਸਰਬ-ਦਾਤਾਰ ਹੈ :

**ਆਦੇਸੁ ਤਿਸੈ ਆਦੇਸੁ ॥**
**ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥੩੦॥**

(ਢ) ਸਾਨੂੰ ਤਾਂ ਜੇ ਇਕ ਦੀ ਥਾਂ ਕਈ ਲੱਖ ਜੀਭਾਂ ਵੀ ਮਿਲ ਜਾਣ ਤਾਂ ਵੀ ਕੇਵਲ ਉਸੇ ਇਕੋ 'ਜਗਦੀਸ' ਦਾ ਨਾਮ ਹੀ ਸਿਮਰਨਾ ਚਾਹੀਦਾ ਹੈ, ਕਿਉਂਕਿ ਉਸ ਦੀ ਆਰਾਧਨਾ ਰਾਹੀਂ ਅਧਿਆਤਮਕ ਪੱਥ ਦੀਆਂ 'ਪਉੜੀਆਂ' ਚੜ੍ਹ ਕੇ ਉਸ ਨਾਲ ਇਕ-ਮਿਕਤਾ ਪ੍ਰਾਪਤ ਕੀਤੀ ਜਾ ਸਕਦੀ ਹੈ। ਪਰ ਇਹ ਸਮਝਣ ਦੀ ਲੋੜ ਹੈ, ਕਿ ਅਜਿਹੀ ਇਕ-ਮਿਕਤਾ ਤੇ ਹੋਰ ਦਾਤਾਂ ਉਸ ਦਾਤਾਰ ਦੀ 'ਨਦਰਿ' ਰਾਹੀਂ ਹੀ ਮਿਲਣੀਆਂ ਹਨ, ਮਨੁੱਖ ਆਪਣੀ ਹਿੰਮਤ ਜਾਂ ਸ਼ਕਤੀ ਨਾਲ ਕੁਝ ਵੀ ਨਹੀਂ ਲੈ ਸਕਦਾ :

**ਇਕ ਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ ॥**
**ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ ॥**
**ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ ॥**

.....

**ਨਾਨਕ ਨਦਰੀ ਪਾਈਐ ਕੂੜੀ ਕੂੜੈ ਠੀਸ ॥੩੨॥**

(ਣ) ਅਕਾਲ ਪੁਰਖ ਨਾਲ ਇਕ-ਮਿਕਤਾ ਪ੍ਰਾਪਤ ਕਰਨ ਲਈ ਆਤਮਿਕ ਉਨਤੀ ਦੀਆਂ ਜੋ ਪਉੜੀਆਂ ਜਾਂ ਮੰਜ਼ਲਾਂ ਚੜ੍ਹ ਕੇ ਆਦਰਸ਼ ਜੀਵਨ ਦੀ ਪ੍ਰਾਪਤੀ ਹੁੰਦੀ ਹੈ, ਉਨ੍ਹਾਂ ਵਿਚੋਂ ਪਹਿਲੀ ਦਾ ਨਾਂ 'ਧਰਮ ਖੰਡ' ਹੈ। ਇਹ ਫ਼ਰਜ਼ ਜਾਂ ਨੇਮ ਦੀ ਮੰਜ਼ਲ ਹੈ। ਧਰਮ ਦਾ ਮਤਲਬ ਪ੍ਰਕ੍ਰਿਤੀ ਦੇ ਨਿਯਮਾਂ ਦਾ ਸੰਤੁਲਿਤ ਅਤੇ ਵਿਵਸਥਿਤ ਸੰਚਾਲਨ ਹੈ। ਇਸ ਵਿੱਚ ਪੈਰ ਟਿਕਾਂਦਿਆਂ ਹੀ ਮਨੁੱਖ ਕੁਦਰਤ ਦੇ ਸਭ ਤੱਤਾਂ ਤੇ

ਕਿਰਿਆਵਾਂ ਨੂੰ ਇਕ ਅਚੁੱਕ ਨੇਮ ਵਿੱਚ ਬੱਝੀਆਂ ਅਤੇ ਕਾਰਨ-ਕਾਰਜ ਤੇ ਕਰਨੀ-ਭਰਨੀ ਦੇ ਸਿਲਸਿਲੇ ਵਿੱਚ ਬੀਤੀਆਂ ਹੋਈਆਂ ਆਪੋ ਆਪਣੇ ਕਰਤੱਵ ਪਾਲਦੀਆਂ ਵੇਖ ਕੇ ਮਹਿਸੂਸ ਕਰਦਾ ਹੈ ਕਿ ਇਹ ਧਰਤੀ ਤਾਂ 'ਧਰਮ' ਕਮਾਉਣ ਦਾ ਸਥਾਨ ਹੈ। ਉਸ ਨੂੰ ਇਹ ਵੀ ਪਤਾ ਲੱਗਦਾ ਹੈ ਕਿ ਇਸ ਖੰਡ ਵਿੱਚ ਹੀ ਕੱਚੇ ਤੇ ਪੱਕੇ, ਪੁੰਨਵਾਨ ਆਤਮਾ ਜਾਂ ਪਾਪੀ ਆਤਮਾ ਦੀ ਪਰੀਖਿਆ ਹੁੰਦੀ ਹੈ ਅਤੇ ਸਫ਼ਲ-ਅਸਫ਼ਲ ਹੋਣ ਦਾ ਨਿਰਣਾ ਵਿਆਪਕ ਨੇਮ ਅਨੁਸਾਰ ਕੀਤੇ ਹੋਏ ਅਮਲਾਂ ਤੇ ਹੀ ਹੁੰਦਾ ਹੈ :

**ਰਾਤੀ ਰੁਤੀ ਥਿਤੀ ਵਾਰ ॥ ਪਵਣ ਪਾਣੀ ਅਗਨੀ ਪਾਤਾਲ ॥**
**ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮ ਸਾਲ ॥**
**ਤਿਸੁ ਵਿਚਿ ਜੀਅ ਜੁਗਤਿ ਕੇ ਰੰਗ ॥ ਤਿਨ ਕੇ ਨਾਮ ਅਨੇਕ ਅਨੰਤ ॥**
**ਕਰਮੀ ਕਰਮੀ ਹੋਇ ਵੀਚਾਰੁ ॥ ਸਚਾ ਆਪਿ ਸਚਾ ਦਰਬਾਰੁ ॥੩੪॥**

ਇਸ ਲਈ ਸਾਡਾ ਮੂਲ 'ਧਰਮ' ਨੇਕ-ਨੀਤੀ ਤੇ ਨੇਕ-ਚਲਨੀ ਨਾਲ ਧੁਰ-ਦਰਗਾਹੋਂ ਲਾਏ ਹੋਏ ਮਨੁੱਖੀ ਜੀਵਨ ਦੇ ਫ਼ਰਜ਼ਾਂ ਨੂੰ ਨਿਭਾਉਣਾ ਹੈ।

(ੲ) ਅੱਗਲਾ ਪੜਾਅ 'ਗਿਆਨ ਖੰਡ' ਹੈ, ਜੋ ਵਿਚਾਰ ਦੀ ਮੰਜ਼ਲ ਹੈ। ਇੱਥੇ ਪਹੁੰਚ ਕੇ ਮਨੁੱਖ ਦਾ ਦਿਸ-ਹੱਦਾ ਫੈਲਦਾ ਹੈ ਕਿ ਅਨੰਤ ਦੇਵੀ-ਦੇਵਤਾ, ਕ੍ਰਿਸ਼ਨ, ਬ੍ਰਹਮਾ, ਨਾਨਾ ਪ੍ਰਕਾਰ ਦੀਆਂ ਵਸਤੂਆਂ ਅਤੇ ਨਾਨਾ ਪ੍ਰਕਾਰ ਦੇ ਉਨ੍ਹਾਂ ਦੇ ਰੂਪ ਤੇ ਰੰਗ ਹਨ। ਅਨੇਕ ਦੇਸ਼-ਦੇਸ਼ਾਂਤਰ ਹਨ ਅਤੇ ਅਨੰਤ ਸਿੱਧ, ਨਾਥ, ਖਾਣੀਆਂ, ਬਾਣੀਆਂ, ਰਾਜੇ ਅਤੇ ਪਾਤਸ਼ਾਹ ਹਨ। ਇਸ ਦੇ ਨਾਲ ਹੀ ਦੇਸ ਕਾਲ ਦੀ ਸੋਝੀ ਵਿਕਸਤ ਹੁੰਦੀ ਹੈ, ਜਗਤ-ਪਿਆਰ ਉਪਜਦਾ ਹੈ ਅਤੇ ਸ੍ਰਿਸ਼ਟੀ ਦੇ ਪ੍ਰਬੰਧ ਦੀ ਜਾਣਕਾਰੀ ਵੱਧ ਜਾਂਦੀ ਹੈ। ਇਹ ਵੀ ਪਤਾ ਲੱਗਦਾ ਹੈ ਕਿ ਇਸ ਧਰਤੀ ਤੋਂ ਇਲਾਵਾ ਕਈ ਹੋਰ ਕਰਮ ਭੂਮੀਆਂ ਮੌਜੂਦ ਹਨ ਅਤੇ 'ਧਰਮ' ਕਮਾਣਾ ਕੇਵਲ ਸਾਡਾ ਫ਼ਰਜ਼ ਨਹੀਂ, ਇਹ ਤਾਂ ਪਹਿਲੇ ਮੰਨੇ-ਦੰਨੇ ਮਹਾਪੁਰਸ਼, ਦੇਵਤੇ, ਮਹਾਰਾਜੇ ਤੇ ਹੋਰ ਸਭ ਵੀ ਕਮਾਉਂਦੇ ਰਹੇ ਹਨ :

**ਕੇਤੇ ਸਿਧ ਬੁਧ ਨਾਥ ਕੇਤੇ ਕੇਤੇ ਦੇਵੀ ਵੇਸ ॥**
**ਕੇਤੇ ਦੇਵ ਦਾਨਵ ਮੁਨਿ ਕੇਤੇ ਕੇਤੇ ਰਤਨ ਸਮੁੰਦ ॥**
**ਕੇਤੀਆ ਖਾਣੀ ਕੇਤੀਆ ਬਾਣੀ ਕੇਤੇ ਪਾਤ ਨਰਿੰਦ ॥**
**ਕੇਤੀਆ ਸੁਰਤੀ ਸੇਵਕ ਕੇਤੇ ਨਾਨਕ ਅੰਤੁ ਨ ਅੰਤੁ ॥੩੫॥**

ਇਵੇਂ ਮਨੁੱਖ ਨੂੰ ਸੋਝੀ ਆਉਂਦੀ ਹੈ ਕਿ ਜਿਵੇਂ 'ਗਿਆਨਵਾਨ' ਹੋਏ ਬਿਨਾਂ 'ਧਰਮਵਾਨਤਾ' ਅਧੂਰੀ ਹੈ, ਤਿਵੇਂ 'ਕਰਮਸ਼ੀਲ' ਹੋਏ ਬਿਨਾਂ ਕੇਵਲ 'ਗਿਆਨਵਾਨਤਾ' ਵੀ 'ਸਚਿਆਰ' ਨਹੀਂ ਬਣਾ ਸਕਦੀ। ਇਸ ਲਈ 'ਧਰਮ-ਵਾਨ' ਤੇ 'ਗਿਆਨ-ਵਾਨ' ਹੋਣ ਦੇ ਨਾਲ-ਨਾਲ 'ਕਰਮ-ਸ਼ੀਲ' ਤੇ

'ਨਦਰ-ਜਾਚਕ' ਹੋਣਾ ਵੀ ਲੋੜੀਂਦਾ ਹੈ।

(ਥ) ਇਸ ਤੋਂ ਅਗਲੇਰਾ ਤੀਜਾ ਪੜਾਅ 'ਸਰਮ ਖੰਡ' ਦਾ ਹੈ ਜਿਸ ਬਾਰੇ ਦੱਸਿਆ ਹੈ ਕਿ ਇਸ ਅਵਸਥਾ ਵਿੱਚ ਉੱਦਮ, ਤਪੱਸਿਆ ਤੇ ਸਾਧਨਾ ਦਾ ਰੂਪ ਨਿਖਰਦਾ ਹੈ ਅਤੇ 'ਸੁਰਤਿ ਮਤਿ ਮਨਿ ਬੁਧਿ' ਦੀ ਰਚਨਾ ਹੁੰਦੀ ਹੈ। ਇਸ ਅਵਸਥਾ ਵਿੱਚ ਵਿਚਰਦਿਆਂ 'ਸੁਰਤ' ਦੇ ਉੱਚੇ ਉੱਠਣ ਨਾਲ ਵਿਚਾਰਾਂ ਤੇ ਵਲਵਲਿਆਂ ਵਿੱਚ ਨਵੀਂ ਜਾਗਰਤ ਆਉਂਦੀ ਹੈ ਤੇ ਸੇਵਾ, ਸਿਮਰਨ ਤੇ ਨੇਕ-ਚਲਨੀ ਮਨੁੱਖੀ ਸੁਭਾ ਦਾ ਅੰਗ ਬਣ ਜਾਂਦੇ ਹਨ :

**ਸਰਮ ਖੰਡ ਕੀ ਬਾਣੀ ਰੂਪੁ ॥**
**ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ ॥**

..........

**ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ ॥**
**ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ ॥੩੬॥**

(ਦ) ਚੌਥਾ ਪੜਾਅ 'ਕਰਮ ਖੰਡ' ਦਾ ਹੈ, ਜੋ 'ਮਿਹਰ' ਜਾਂ 'ਬਖ਼ਸ਼ਸ਼' ਅਤੇ 'ਅਮਲ' ਦੀ ਪਉੜੀ ਹੈ। 'ਫ਼ਰਜ਼', 'ਵਿਚਾਰ' ਤੇ ਉੱਦਮ ਦੀਆਂ ਪਉੜੀਆਂ ਇੱਥੋਂ ਤਕ ਪਹੁੰਚਣ ਦੇ ਵਸੀਲੇ ਹਨ। ਅਕਾਲ ਪੁਰਖ ਦੀ ਬਖ਼ਸ਼ਿਸ਼ ਨਾਲ ਮਨੁੱਖ ਇੱਥੇ ਪਹੁੰਚ ਕੇ 'ਰਾਮ' ਦੇ ਰੰਗ ਵਿੱਚ ਰੰਗੀਜ਼ ਕੇ ਸ਼ੁਭ ਅਮਲਾਂ ਦੇ ਕਰਤਵ ਦੀ ਪਾਲਣਾ ਕਰਦਿਆਂ ਇਕ ਸੁੰਦਰ, ਨਿਰਭੈ, ਪਰਉਪਕਾਰੀ ਤੇ ਸਾਈਂ-ਰੰਗ ਰਤਾ ਭਗਤ-ਯੋਧਾ ਅਤੇ ਸੰਤ-ਸਿਪਾਹੀ ਬਣ ਜਾਂਦਾ ਹੈ। ਉਹ ਮੌਤ ਦੇ ਭੈ ਤੋਂ ਨਿਰਭੈ ਹੋ ਜਾਂਦਾ ਹੈ ਅਤੇ ਉਹ ਸੰਸਾਰ ਦੀ ਮਾਇਆ ਤੋਂ ਕਿਸੇ ਤਰ੍ਹਾਂ ਠੱਗਿਆ ਨਹੀਂ ਜਾ ਸਕਦਾ, ਉਹ ਤਾਂ ਸਦੀਵੀ ਅਨੰਦ ਦੀ ਅਵਸਥਾ ਵਿੱਚ ਮਗਨ ਰਹਿੰਦਾ ਹੈ :

**ਕਰਮ ਖੰਡ ਕੀ ਬਾਣੀ ਜੋਰੁ ॥ ਤਿਥੈ ਹੋਰੁ ਨ ਕੋਈ ਹੋਰੁ ॥**
**ਤਿਥੈ ਜੋਧ ਮਹਾਬਲ ਸੂਰ ॥ ਤਿਨ ਮਹਿ ਰਾਮੁ ਰਹਿਆ ਭਰਪੂਰ ॥**

..........

**ਨਾ ਓਹਿ ਮਰਹਿ ਨ ਠਾਗੇ ਜਾਹਿ ॥ ਜਿਨ ਕੈ ਰਾਮੁ ਵਸੈ ਮਨ ਮਾਹਿ ॥**
**ਤਿਥੈ ਭਗਤ ਵਸਹਿ ਕੇ ਲੋਅ ॥ ਕਰਹਿ ਅਨੰਦੁ ਸਚਾ ਮਨਿ ਸੋਇ ॥੩੭॥**

(ਧ) ਪੰਜਵਾਂ ਪੜਾਅ 'ਸੱਚ ਖੰਡ' ਦਾ ਹੈ, ਜਿੱਥੇ ਭਗਤ-ਯੋਧਾ ਜਾਂ ਸੰਤ-ਸਿਪਾਹੀ ਪਹੁੰਚ ਕੇ ਆਪਣੇ ਸੱਚ-ਸਰੂਪ ਮਾਲਕ ਨਾਲ ਇਕ-ਮਿਕ ਹੋ ਜਾਂਦਾ ਹੈ। ਇਸ ਖੰਡ ਵਿੱਚ ਨਿਰੰਕਾਰ ਦਾ ਨਿਵਾਸ ਹੈ। ਇਸ ਵਿੱਚ ਅਨੰਤ ਖੰਡ, ਮੰਡਲ ਤੇ ਬ੍ਰਹਮੰਡ ਹਨ। ਇੱਥੇ ਸਭ ਰੱਬੀ ਹੁਕਮ ਅਨੁਸਾਰ ਆਪਣੇ-ਆਪਣੇ ਕੰਮਾਂ ਵਿੱਚ ਲੀਨ ਹਨ ਅਤੇ ਉਹ ਪ੍ਰਭੂ ਨੂੰ ਵੇਖਦੇ, ਪ੍ਰਸੰਨ ਹੁੰਦੇ ਅਤੇ ਉਸ ਦੀ ਵਿਚਾਰ ਕਰਕੇ

ਵਿਗਸਦੇ ਹਨ। ਇਹ ਮੰਜ਼ਲ ਆਤਮਿਕ ਉਨਤੀ ਦੀ ਧੁਰ ਟੀਸੀ ਹੈ। ਇਹ ਉਸ ਅਵਸਥਾ ਦੀ ਸੂਚਕ ਹੈ, ਜੋ 'ਜਪੁ' ਦੇ ਸ਼ੁਰੂ ਵਿੱਚ ਕੀਤਾ ਬੁਨਿਆਦੀ ਸੁਆਲ 'ਕਿਵ ਸਚਿਆਰਾ ਹੋਈਐ' ਦੇ ਜੁਆਬ ਦੀ ਧਾਰਨੀ ਹੈ ਕਿ 'ਹੁਕਮ' ਤੇ 'ਰਜ਼ਾ' ਵਿੱਚ ਵਿਚਰਦਿਆਂ ਹੀ 'ਸਚਿਆਰਾ' ਬਣਿਆ ਜਾ ਸਕਦਾ ਹੈ :

**ਜਿਵ ਜਿਵ ਹੁਕਮੁ ਤਿਵੈ ਤਿਵ ਕਾਰ ॥**

**ਵੇਖੈ ਵਿਗਸੈ ਕਰਿ ਵੀਚਾਰੁ ॥**

**ਨਾਨਕ ਕਥਨਾ ਕਰੜਾ ਸਾਰੁ ॥੩੭॥**

(ਨ) ਜੀਵਨ ਵਿੱਚ 'ਸਚਿਆਰ' ਪਦਵੀ ਪ੍ਰਾਪਤ ਕਰਨ ਲਈ ਜੀਵਨ ਨੂੰ ਕਰੜੀ ਤੇ 'ਟਕਸਾਲੀ' ਘਾਲ ਰਾਹੀਂ ਆਪਾ ਢਾਲਣਾ ਅਤੇ ਪੂਰੀ ਤਰ੍ਹਾਂ ਸੰਵਾਰਨਾ ਪੈਂਦਾ ਹੈ। ਇਹ ਘਾਲ ਗ੍ਰਿਹਸਤ ਦੀ ਕਿਰਤ-ਕਾਰ ਵਿੱਚ ਰਹਿੰਦਿਆਂ, ਸੁੱਖ-ਦੁੱਖ ਸਹਿੰਦਿਆਂ, ਸ਼ੁਭ-ਗੁਣ ਧਾਰਦਿਆਂ, ਨੇਕ ਕੰਮ ਕਰਦਿਆਂ, ਅਕਾਲ ਪੁਰਖ ਦੇ ਭੈ, ਭਾਉ ਤੇ ਸਿਮਰਨ ਵਿੱਚ ਵਿਚਰਦਿਆਂ, ਸਭ ਨੂੰ ਆਪਣਾ ਸਮਝਦਿਆਂ ਅਣਖ ਤੇ ਗ਼ੈਰਤ ਵਾਲਾ ਜੀਵਨ ਜੀਉਂਦਿਆਂ, ਲੋਕ-ਸੇਵਾ ਅਤੇ ਕੁਰਬਾਨੀ ਵਾਲਾ ਜੀਵਨ ਜੀਣ ਨਾਲ ਹੀ ਘਾਲੀ ਜਾ ਸਕਦੀ ਹੈ। ਇਹੋ ਘਾਲ ਫਿਰ ਸੱਚ-ਸਰੂਪ ਅਕਾਲ ਪੁਰਖ ਦੀ ਕਿਰਪਾ-ਦ੍ਰਿਸ਼ਟੀ ਦਾ ਭਾਗੀ ਬਣਾ ਕੇ 'ਨਦਰੀ ਨਦਰਿ ਨਿਹਾਲ' ਕਰਕੇ 'ਸਚਿਆਰ' ਬਣਾ ਦਿੰਦੀ ਹੈ :

**ਜਤੁ ਪਾਹਾਰਾ ਧੀਰਜੁ ਸੁਨਿਆਰੁ ॥ ਅਹਰਣਿ ਮਤਿ ਵੇਦੁ ਹਥੀਆਰੁ ॥**

**ਭਉ ਖਲਾ ਅਗਨਿ ਤਪ ਤਾਉ ॥ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ ॥**

**ਘੜੀਐ ਸਬਦੁ ਸਚੀ ਟਕਸਾਲ ॥ ਜਿਨ ਕਉ ਨਦਰਿ ਕਰਮੁ ਤਿਨ ਕਾਰ ॥**

**ਨਾਨਕ ਨਦਰੀ ਨਦਰਿ ਨਿਹਾਲ ॥੩੮॥**

(ਪ) ਇਸ ਤਰ੍ਹਾਂ ਸਮਝ ਆ ਜਾਂਦੀ ਹੈ ਕਿ ਰਚਨਹਾਰ ਦੀ ਰਚੀ ਹੋਈ ਇਹ ਰਚਨਾ ਮਨੁੱਖ ਦੀ ਸੁੱਖ-ਸ਼ਾਂਤੀ ਲਈ ਹੀ ਸਿਰਜੀ ਗਈ ਹੈ। ਮਨੁੱਖ ਦਾ ਫ਼ਰਜ਼ ਹੈ ਕਿ ਇਹਦੇ ਸੁੱਖਾਂ-ਸੁਆਦਾਂ ਵਿੱਚ ਵਿਚਰਦਿਆਂ ਇਸ ਰਚਨਾ ਦੇ ਰਚਨਹਾਰ ਅਕਾਲ ਪੁਰਖ ਨੂੰ ਚੇਤੇ ਰੱਖਦਿਆਂ ਸੁਚੇਤ ਰਹੇ ਕਿ ਉਸ ਦੇ ਚੰਗੇ-ਮਾੜੇ ਕੰਮਾਂ ਦਾ ਲੇਖਾ ਜ਼ਰੂਰ ਹੋਣਾ ਹੈ ਅਤੇ ਉਸ ਦੀ 'ਬੰਦਿ' ਜਾਂ 'ਖਲਾਸੀ' ਦਾ ਫ਼ੈਸਲਾ ਰਚਣਹਾਰ ਦੇ ਭਾਣੇ ਅਨੁਸਾਰ ਕੀਤੇ ਹੋਏ ਕੰਮਾਂ ਉਤੇ ਹੀ ਨਿਬੜਨਾ ਹੈ। ਇਸ ਲਈ ਸਾਡਾ ਕਰਤਵ ਹੈ ਕਿ ਜੀਵਨ ਵਿੱਚ ਉਹੀ ਕੰਮ ਕੀਤੇ ਜਾਣ, ਜੋ ਸਾਨੂੰ 'ਸਚਿਆਰ' ਬਣਾ ਸਕਣ ਅਤੇ ਅਕਾਲ ਪੁਰਖ ਦੀ ਖ਼ੁਸ਼ੀ ਤੇ ਪ੍ਰਵਾਨਗੀ ਦੁਆ ਕੇ ਸਾਡੇ ਜੀਵਨ ਨੂੰ ਸਫ਼ਲ ਬਣਾ ਦੇਣ। ਜੋ ਅਜਿਹੀ 'ਮਸਕਤਿ ਘਾਲ' ਘਾਲਦਿਆਂ ਸ਼ੁਭ ਕਰਮ ਕਰਦੇ ਹਨ, ਉਹ ਅਕਾਲ ਪੁਰਖ ਦੀ ਦਰਗਾਹ ਵਿੱਚ ਕੇਵਲ ਆਪ ਹੀ ਸੁਰਖ਼ੁਰੂ ਨਹੀਂ ਹੁੰਦੇ, ਸਗੋਂ ਕਈ ਹੋਰਨਾਂ ਨੂੰ ਵੀ ਆਪਣੇ ਨਾਲ ਮੁਕਤ ਤੇ 'ਨਿਹਾਲ' ਕਰਵਾ ਦਿੰਦੇ

ਹਨ :

**ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ ॥**
**ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥**

..........

**ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥੧॥**

ਇਸ ਤਰ੍ਹਾਂ 'ਜਪੁ' ਜੀ ਦੀ ਵਿਚਾਰ-ਲੜੀ ਇਕ ਅਜਿਹੀ ਨਿਸਚਿਤ ਤੇ ਬੱਝਵੀਂ ਵਿਚਾਰ-ਸੰਗਲੀ ਵਿੱਚ ਪਰੋਈ ਹੋਈ ਹੈ ਕਿ ਇਸ ਵਿੱਚ ਭਾਵਾਂ ਤੇ ਵਿਚਾਰਾਂ ਦੀ ਉਸਾਰੀ ਇਕ ਖਾਸ ਤਰਤੀਬ ਵਿੱਚ ਪ੍ਰਗਟ ਹੋਈ ਮਿਲਦੀ ਹੈ।

(ਫ) 'ਜਪੁ'ਜੀ ਦੀ ਵਿਚਾਰ-ਲੜੀ ਨੂੰ ਵਿਚਾਰਦਿਆਂ ਡਾ. ਰਤਨ ਸਿੰਘ ਜੀ ਜੱਗੀ ਨੇ ਆਪਣੀ ਪੁਸਤਕ 'ਸ੍ਰੀ ਗੁਰੂ ਗ੍ਰੰਥ ਸਾਹਿਬ ਪਰਿਚਯ' (ਪੰਨਾ ੧੪-੧੫) ਤੇ ਲਿਖਿਆ ਹੈ ਕਿ ਇਸ ਬਾਣੀ ਦੇ ਦੋ ਸਲੋਕਾਂ ਤੇ ੩੮ ਪਉੜੀਆਂ ਦੇ ਚਾਰ-ਚਾਰ ਦੇ ਦਸ ਭਾਵ-ਜੁੱਟ ਬਣਦੇ ਹਨ, ਜਿਨ੍ਹਾਂ ਉਤੇ ਇਸ ਬਾਣੀ ਦਾ ਵਿਚਾਰ-ਭਵਨ ਉਸਰਿਆ ਹੈ। ਇਵੇਂ ਦਸ ਭਾਵ-ਜੁਟਾਂ ਦੇ ਦ੍ਰਿਸ਼ਟੀਕੋਣ ਤੋਂ ਵਿਚਾਰਦਿਆਂ ਉਨ੍ਹਾਂ ਨੇ ਦੱਸਿਆ ਹੈ :

(i) ਪਹਿਲਾ ਜੁੱਟ ਮੁਢਲੇ ਸਲੋਕ ਅਤੇ ਪਹਿਲੀਆਂ ਤਿੰਨ ਪਉੜੀਆਂ ਦਾ ਹੈ, ਜਿਸ ਵਿੱਚ ਅਕਾਲ ਪੁਰਖ ਦੇ ਗੁਣ ਤੇ ਵਿਸ਼ੇਸ਼ਤਾਈਆਂ ਦਸ ਕੇ ਸਾਧਕ ਦੇ ਮਨ ਵਿੱਚ ਉਸ ਦੀ ਪ੍ਰਾਪਤੀ ਲਈ ਉਤਸੁਕਤਾ ਪੈਦਾ ਕੀਤੀ ਗਈ ਹੈ। ਅਜਿਹੇ ਉਤਸਕ ਸਾਧਕ ਵਾਸਤੇ 'ਸਚਿਆਰ' ਬਣਨ ਲਈ 'ਕੂੜ ਦੀ ਪਾਲਿ' ਨੂੰ ਢਾਹੁਣਾ ਜ਼ਰੂਰੀ ਦੱਸਿਆ ਹੈ, ਜਿਸ ਦਾ ਮੁੱਖ ਸਾਧਨ ਅਕਾਲ ਪੁਰਖ ਦੇ ਹੁਕਮ ਤੇ ਰਜ਼ਾ ਵਿੱਚ ਜੀਵਨ ਬਤੀਤ ਕਰਨਾ ਹੈ। ਇਸ ਪਹਿਲੇ ਜੁੱਟ ਵਿੱਚ ਭੂਮਿਕਾ ਤਿਆਰ ਕੀਤੀ ਗਈ ਹੈ।

(ii) ਦੂਜੇ ਜੁੱਟ ੪ ਤੋਂ ੭ ਵਿੱਚ ਅਕਾਲ ਪੁਰਖ ਦੀ ਪ੍ਰਾਪਤੀ ਬਾਰੇ ਗੁਰਮਤਿ ਦਾ ਸਿੱਧਾਂਤ-ਸੂਤਰ ਦੱਸਿਆ ਗਿਆ ਹੈ : 'ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥ ਕਰਮੀ ਆਵੈ ਕਪੜਾ ਨਦਰੀ ਮੋਖ ਦੁਆਰੁ॥' ਇਸ ਵਿੱਚ ਇਹ ਵੀ ਦਰਸਾਇਆ ਹੈ ਕਿ ਗੁਣੀ-ਨਿਧਾਨ ਅਕਾਲ ਪੁਰਖ ਦੀ ਪ੍ਰਾਪਤੀ ਮੂਰਤੀ ਪੂਜਾ, ਤੀਰਥ-ਇਸ਼ਨਾਨ, ਕਰਮ-ਕਾਂਡ ਅਤੇ ਹਠ-ਸਾਧਨਾ ਨਾਲ ਨਹੀਂ, ਸੱਗੋਂ ਉਸ ਦੇ ਨਾਮ-ਸਿਮਰਨ ਤੇ ਗੁਣ-ਗਾਉਣ ਨਾਲ ਹੁੰਦੀ ਹੈ।

(iii) ਤੀਜੇ ਜੁੱਟ ਪਉੜੀ ੮ ਤੋਂ ੧੧ ਵਿੱਚ ਬ੍ਰਹਮ ਗਿਆਨ ਦੀ ਪ੍ਰਾਪਤੀ ਲਈ ਅਕਾਲ ਪੁਰਖ ਦੇ ਨਾਮ ਨੂੰ ਸੁਣਨ ਦੇ ਮਹੱਤਵ ਨੂੰ ਬਿਆਨ ਕੀਤਾ ਹੈ।

(iv) ਚੌਥੇ ਜੁੱਟ ਪਉੜੀ ੧੨ ਤੋਂ ੧੫ ਅਕਾਲ ਪੁਰਖ ਦੇ ਮੰਨਣ ਦੀ ਮਹਿਮਾ ਦਰਸਾਈ ਹੈ।

(v) ਪੰਜਵੇਂ ਜੁੱਟ ਪਉੜੀ ੧੬ ਤੋਂ ੧੯ ਵਿੱਚ ਜਗਿਆਸੂ ਨੂੰ ਸੁਨਣ ਅਤੇ ਮਨਣ ਉਪਰੰਤ 'ਪੰਚ' ਨਾਂ ਦੀ ਅਧਿਆਤਮਕ ਅਵਸਥਾ ਬਾਰੇ ਜਾਣਕਾਰੀ ਦਿੱਤੀ ਹੈ ਅਤੇ ਅਕਾਲ ਪੁਰਖ ਦੀ ਅਨੰਤ ਕੁਦਰਤ ਦੀ ਉਤਪਤੀ ਅਤੇ ਪ੍ਰਤਿਪਾਲਣਾ ਬਿਆਨ ਕਰਕੇ ਅਨੰਤਤਾ ਦੀ ਵਿਸਮਾਦੀ ਅਵਸਥਾ ਵਿੱਚ 'ਪੰਚ' ਦੀ ਵਾਸਤਵਿਕਤਾ ਦਾ ਭੇਦ ਦਰਸਾ ਕੇ ਆਤਮ-ਸਮਰਪਣ ਲਈ ਪ੍ਰੇਰਿਆ ਹੈ : 'ਜੋ ਤੁਧੁ ਭਾਵੈ ਸਾਈ ਭਲੀ ਕਾਰ।' ਇਸ ਨਾਲ ਇਹ ਵੀ ਸਮਝ ਆ ਜਾਂਦੀ ਹੈ ਕਿ ਅਕਾਲ ਪੁਰਖ ਦੀ ਸਾਰੀ ਰਚਨਾ ਦਾ ਵਿਸਤਾਰ ਅਸਲੋਂ ਨਾਮ ਦਾ ਹੀ ਪਸਾਰ ਹੈ : 'ਵਿਣੁ ਨਾਵੈ ਨਾਹੀ ਕੋ ਥਾਉ।'

(vi) ਛੇਵੇਂ ਜੁੱਟ ਪਉੜੀ ੨੦ ਤੋਂ ੨੩ ਵਿੱਚ ਨਾਮ ਨੂੰ ਸਰਬ-ਪਾਪ ਨਾਸਕ ਮੰਨਿਆ ਹੈ : 'ਭਰੀਐ ਮਤਿ ਪਾਪਾ ਕੈ ਸੰਗਿ॥ ਓਹੁ ਧੋਪੈ ਨਾਵੈ ਕੈ ਰੰਗਿ॥'। ਇਸ ਤੋਂ ਇਲਾਵਾ ਸ੍ਰਿਸ਼ਟੀ ਦੀ ਉਤਪਤੀ ਅਤੇ ਵਿਕਾਸ ਬਾਰੇ ਪ੍ਰਚਲਿਤ ਮਤਾਂ ਦੀ ਪੁਣ-ਛਾਣ ਕਰਦਿਆਂ ਸਮਝਾਇਆ ਹੈ ਕਿ ਇਸ ਬਾਰੇ ਕੋਈ ਕੁਝ ਨਹੀਂ ਕਹਿ ਸਕਦਾ, ਇਸ ਦਾ ਭੇਦ ਕੇਵਲ ਅਕਾਲ ਪੁਰਖ ਹੀ ਜਾਣਦਾ ਹੈ। ਮਨੁੱਖ ਦਾ ਕਰਤਵ ਤਾਂ ਬੇਅੰਤ ਪਰਮ-ਸੱਤਾ ਨੂੰ ਆਪਣੇ ਮਨ ਵਿੱਚ ਵਸਾਉਣਾ ਹੈ, ਜਿਸ ਤੁਲ ਇਸ ਸੰਸਾਰ ਵਿੱਚ ਕੁਝ ਵੀ ਨਹੀਂ।

(vii) ਸਤਵੇਂ ਜੁੱਟ ਪਉੜੀ ੨੪ ਤੋਂ ੨੭ ਵਿੱਚ ਅਕਾਲ ਪੁਰਖ ਦੀ ਮਹਾਨਤਾ ਅਤੇ ਅਨੰਤਤਾ ਤੋਂ ਇਲਾਵਾ ਉਸ ਦੇ ਹੁਕਮ ਅਤੇ ਰਜ਼ਾ ਉਤੇ ਪ੍ਰਕਾਸ਼ ਪਾਂਦਿਆਂ ਉਸਨੂੰ ਸਰਬ-ਸ਼ਕਤੀਮਾਨ ਮੰਨਿਆ ਹੈ :

**ਜੋ ਤਿਸੁ ਭਾਵੈ ਸੋਈ ਕਰਸੀ ਹੁਕਮੁ ਨ ਕਰਣਾ ਜਾਈ॥**
**ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ ਨਾਨਕ ਰਹਣੁ ਰਜਾਈ॥**

(viii) ਅੱਠਵੇਂ ਜੁੱਟ ਪਉੜੀ ੨੮ ਤੋਂ ੩੧ ਵਿੱਚ ਸੰਸਾਰ ਦੇ ਸਾਰੇ ਪ੍ਰਚਲਿਤ ਧਰਮਾਂ ਦੇ ਬਾਹਰਲੇ ਰੂਪਾਂ ਅਤੇ ਕਰਮਕਾਂਡਾਂ ਦਾ ਵਿਸ਼ਲੇਸ਼ਣ ਕਰਦਿਆਂ ਪਾਖੰਡਾ ਨੂੰ ਤਿਆਗ ਕੇ ਅਕਾਲ ਪੁਰਖ ਦੀ ਪ੍ਰਾਪਤੀ ਲਈ ਸੰਤੋਖ, ਧਿਆਨ, ਪਰਤੀਤ ਆਦਿ ਟਿਕਾਉ ਲਿਆਉਣ ਵਾਲੀਆਂ ਕ੍ਰਿਆਵਾਂ ਰਾਹੀਂ ਮਨ ਨੂੰ ਵੱਸ ਵਿੱਚ ਕਰਕੇ ਸਾਰੇ ਜਗਤ ਨਾਲ ਇਹ ਸਾਂਝ ਸਥਾਪਿਤ ਕਰਨ ਲਈ ਪ੍ਰੇਰਿਆ ਹੈ, ਜਿਸ ਨਾਲ ਅਕਾਲ ਪੁਰਖ ਨਾਲ ਇਕ-ਮਿਕਤਾ ਦਾ ਅਹਿਸਾਸ ਜਾਗਦਾ ਹੈ।

(ix) ਨੌਵੇਂ ਜੁੱਟ ਪਉੜੀ ੩੨ ਤੋਂ ੩੫ ਵਿੱਚ ਜਗਿਆਸੂ ਦੀ ਬਿਰਤੀ ਨੂੰ ਅੰਤਰਮੁਖੀ ਬਣਾ ਕੇ ਅਕਾਲ ਪੁਰਖ ਨਾਲ ਇਕ-ਰੂਪ ਹੋਣ ਲਈ ਆਤਮਿਕ ਵਿਕਾਸ ਦੀਆਂ ਪੰਜ ਅਵਸਥਾਵਾਂ ਵਿਚੋਂ ਧਰਮ ਖੰਡ ਤੇ ਗਿਆਨ ਖੰਡ ਦੀ ਅਵਸਥਾ ਬਾਰੇ ਜਾਣਕਾਰੀ ਦਿੱਤੀ ਹੈ।

(x) ਦਸਵੇਂ ਜੁੱਟ ਪਉੜੀ ੩੬ ਤੋਂ ੩੮ ਅਤੇ ਅੰਤਲੇ ਸਲੋਕ ਵਿੱਚ

ਸਰਮ, ਕਰਮ ਅਤੇ ਸਚ ਨਾਂ ਦੇ ਖੰਡਾਂ ਦਾ ਭੇਦ ਪੇਸ਼ ਕਰਦੇ ਹੋਇਆ ਸੁਨਿਆਰੇ ਦੀ ਭੱਠੀ ਦੇ ਰੂਪਕ ਦੀ ਸਹਾਇਤਾ ਨਾਲ 'ਸ਼ਬਦ' ਦੀ ਟਕਸਾਲ ਦਾ ਚਿਤਰਨ ਕੀਤਾ ਹੈ ਅਤੇ ਅੰਤਿਮ ਸਲੋਕ ਵਿੱਚ ਸਮੁੱਚੇ ਸੰਸਾਰਕ ਪ੍ਰਪੰਚ ਦੇ ਪ੍ਰਸੰਗ ਵਿੱਚ ਜਗਿਆਸੂ ਭਗਤ ਦੇ ਵਿਜੈ-ਸ਼ਾਲੀ ਅੰਤ ਬਾਰੇ ਇਸ ਪ੍ਰਕਾਰ ਦਰਸਾਇਆ ਹੈ :

**ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥**
**ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥**

(ਥ) ਡਾ. ਰਤਨ ਸਿੰਘ ਜੱਗੀ ਜੀ ਦੇ ਇਹ ਵਿਚਾਰ ਤੇ ਦ੍ਰਿਸ਼ਟੀਕੋਣ ਕੁਝ ਹੱਦ ਤਕ ਠੀਕ ਹਨ, ਕਿਉਂਕਿ 'ਜਪੁ' ਵਿੱਚ ਚਾਰ-ਚਾਰ ਪਉੜੀਆਂ ਦੇ ਕਈ ਜੁੱਟ ਮਿਲਦੇ ਹਨ। ਪਰ ਇਹ ਵੀ ਧਿਆਨ ਵਿੱਚ ਰੱਖਣ ਦੀ ਲੋੜ ਹੈ ਕਿ ਇਸ ਬਾਣੀ ਦੀਆਂ ਕਈ ਪਉੜੀਆਂ ਵਿੱਚ ਇਕ ਤੋਂ ਵੱਧ ਵਿਚਾਰ ਵੀ ਹਨ ਅਤੇ ਕਈ ਵੇਰ ਇਕ ਵਿਚਾਰ ਅਚਨਚੇਤ ਪਉੜੀ ਦੇ ਵਿਚਕਾਰ ਬਦਲ ਜਾਂਦਾ ਹੈ। ਇਸ ਦ੍ਰਿਸ਼ਟੀਕੋਣ ਨੂੰ ਸਮਝਣ ਵਿੱਚ ਕੋਈ ਹਰਜ਼ ਨਹੀਂ, ਪਰ ਇਹ ਵੀ ਯਾਦ ਰਖੀਏ ਕਿ ਗੁਰੂ ਨਾਨਕ ਦੇਵ ਜੀ ਦੀ ਇਹ ਅਗੰਮੀ ਬਾਣੀ ਕਿਸੇ ਹੱਦ-ਬੰਦੀ ਤੇ ਜੁੱਟ-ਬੰਦੀ ਵਿੱਚ ਆਉਣ ਵਾਲੀ ਨਹੀਂ। ਇਸ ਬਾਣੀ ਦੀ ਸਿਰਜਣਾ ਕਿਸੇ ਉੱਚੇ ਰਹੱਸਵਾਦੀ ਪੱਧਰ ਤੇ ਹੋਈ ਹੈ, ਜਿਸ ਨੂੰ ਕੇਵਲ ਸਹਿਜ ਅਨੁਭਵ ਦੀ ਅਵਸਥਾ ਵਿੱਚ ਪ੍ਰਤੀਤ ਕੀਤਾ ਜਾ ਸਕਦਾ ਹੈ, ਬੁੱਧੀ ਦੇ ਕਰਤੱਵ ਨਾਲ ਇਸ ਨੂੰ ਜਾਣਿਆ ਤੇ ਵਿਅਕਤ ਨਹੀਂ ਕੀਤਾ ਜਾ ਸਕਦਾ।

(ਭ) ਸਮੁੱਚੇ ਤੌਰ ਤੇ ਕਹਿ ਸਕਦੇ ਹਾਂ ਕਿ 'ਜਪੁ' ਦੀ ਵਿਚਾਰ-ਸੰਗਲੀ ਵਿੱਚ ਪਰੋਏ ਵਿਚਾਰਾਂ ਤੇ ਭਾਵਾਂ ਨੂੰ ਐਸੀ ਤਰਤੀਬ ਵਿੱਚ ਉਸਾਰਿਆ ਗਿਆ ਹੈ ਕਿ ਮਨੁੱਖੀ ਜੀਵਨ ਦਾ ਉਦੇਸ਼ ਤੇ ਉਸ ਦੀ ਪ੍ਰਾਪਤੀ ਦੇ ਸਾਧਨਾ ਦਾ ਗਿਆਨ ਢੁਕਵੇਂ ਢੰਗ ਨਾਲ ਪ੍ਰਗਟ ਹੋਇਆ ਹੈ। ਸਭ ਤੋਂ ਪਹਿਲੇ ਸੱਚ-ਸਰੂਪ ਅਕਾਲ ਪੁਰਖ ਦਾ ਪਰਿਚਯ ਹੈ। ਇਸ ਤੋਂ ਅੱਗੇ ਉਸ ਦੀ ਵਡਿਆਈ ਕਰਦਿਆਂ ਉਸ ਦੀ ਪ੍ਰਾਪਤੀ ਦੇ ਸਾਧਨ ਦਰਸਾਉਂਦਿਆਂ 'ਗੁਰੂ' ਦੀ ਉਪਮਾ ਤੇ ਉਸ ਦੀ ਸਿੱਖਿਆ ਮੰਨਣ ਦੀ ਲੋੜ ਤੇ ਜ਼ੋਰ ਦਿੱਤਾ ਹੈ। ਗੁਰੂ ਦੀ ਸਿੱਖਿਆ ਦੁਆਰਾ 'ਸਚਿਆਰ' ਬਣਨ ਲਈ 'ਹੁਕਮ' ਦੀ ਸੋਝੀ ਮਿਲਦੀ ਹੈ। ਗੁਰੂ ਦੀ ਸਿੱਖਿਆ ਸੁਣਨ, ਮੰਨਣ ਨਾਲ ਹੀ ਪ੍ਰਵਾਨ ਹੋਣ ਵਾਸਤੇ ਨਾਮ-ਸਿਮਰਨ, ਪ੍ਰਭੂ ਪ੍ਰੀਤ ਅਤੇ ਭਗਤੀ ਦੇ ਮਾਰਗ ਤੇ ਤੁਰਨਾ ਜ਼ਰੂਰੀ ਦੱਸਿਆ ਹੈ। ਭਗਤੀ ਨੂੰ ਗਿਆਨ ਤੇ ਦਰਸ਼ਨ ਨਾਲੋਂ ਵੱਖਰਾ ਕਰਕੇ ਨਿਖੇੜਿਆ ਹੈ ਅਤੇ ਪ੍ਰਚਲਿਤ ਮਤਾਂ ਦਾ ਮੁਲ-ਅੰਕਣ ਕਰਦਿਆਂ ਸੱਚੀਆਂ ਸਦਾਚਾਰਕ ਕੀਮਤਾਂ ਨੂੰ ਨਿਖਾਰ ਕੇ ਪ੍ਰਗਟ ਕੀਤਾ ਹੈ। ਅਧਿਆਤਮਕ ਮਾਰਗ ਦੇ ਪੰਜ ਪੜਾਵਾਂ : ਧਰਮ ਖੰਡ, ਗਿਆਨ ਖੰਡ, ਸਰਮ ਖੰਡ, ਕਰਮ ਖੰਡ ਦਾ ਨਿਰਨਯ ਕਰਕੇ 'ਸਚਿਆਰ' ਹੋਣ ਤੇ ਸਰਬ-ਸ੍ਰੇਸ਼ਟ 'ਸੱਚ ਖੰਡ' ਦੀ ਅਕਥਨੀਯ ਅਵਸਥਾ

ਨਾਲ ਪਰਿਚਯ ਵੀ ਕਰਵਾਇਆ ਹੈ। ਇਸ ਬਾਣੀ ਵਿੱਚ ਸਪਸ਼ਟ ਭਾਂਤ ਦਰਸਾਇਆ ਹੈ ਕਿ ਜੀਵ ਦਾ ਅਕਾਲ ਪੁਰਖ ਨਾਲੋਂ ਵਿਛੋੜਾ ਤੇ ਭਟਕਣ ਅਗਿਆਨਤਾ ਦੇ ਕਾਰਨ ਹੈ, ਪਰ ਜੇ ਗੁਰੂ ਦੇ 'ਸ਼ਬਦ' ਦੀ ਆਗਿਆ ਦਾ ਪਾਲਣ ਕਰਦੇ ਹੋਏ ਅਕਾਲ ਪੁਰਖ ਦੀ ਭਗਤੀ ਵਿੱਚ ਜੁੱਟ ਜਾਈਏ ਅਤੇ ਸਿਮਰਨ ਦੀ ਟਕਸਾਲ ਉਤੇ ਮਨ ਨੂੰ ਘੜ ਲਈਏ ਤਾਂ ਸੁੱਤੇ ਹੀ ਜਤ, ਧੀਰਜ, ਮਤਿ, ਗਿਆਨ, ਭਉ, ਘਾਲ ਤੇ ਪ੍ਰੇਮ ਜਿਹੇ ਉੱਤਮ ਗੁਣ ਜੀਵਨ ਦਾ ਸਦੀਵ ਅੰਗ ਬਣ ਜਾਂਦੇ ਹਨ। ਇਨ੍ਹਾਂ ਗੁਣਾਂ ਨੂੰ ਅਪਨਾਉਣ ਨਾਲ ਮਨੁੱਖ ਨਾ ਕੇਵਲ ਆਪ ਹੀ ਦਰਗਾਹ ਵਿੱਚ ਕਬੂਲ ਹੁੰਦੇ ਹਨ, ਸਗੋਂ ਉਨ੍ਹਾਂ ਦੀ ਸੰਗਤ ਵਿੱਚ ਕਈ ਹੋਰ ਵੀ ਇਹ ਘਾਲ ਘਾਲਦਿਆਂ ਛੁਟਕਾਰਾ ਪਾ ਜਾਂਦੇ ਹਨ।

## (੬) 'ਜਪੁ'ਜੀ : ਵਿਚਾਰ ਦਰਸ਼ਨ

### (ੳ) 'ਜਪੁ'ਜੀ :ਵਿਸ਼ਵਾਰਥੀ ਵਿਸ਼ਵ ਦਰਸ਼ਨ ਨੂੰ ਇਕ ਅਮੋਲਕ ਦੇਣ-

(i) 'ਜਪੁ'ਜੀ ਨਿਸਚੇ ਹੀ, ਇਕ ਵਿਚਾਰ ਪ੍ਰਧਾਨ ਰਚਨਾ ਹੈ। ਇਹ ਮਹਾਨ ਕਿਰਤ ਗੁਰੂ ਨਾਨਕ ਦੇਵ ਜੀ ਦੇ ਡੂੰਘੇ ਵਿਚਾਰਾਂ, ਭਾਵਾਂ ਤੇ ਵਿਸ਼ਾਲ ਅਨੁਭਵਾਂ ਦਾ ਪ੍ਰਕਾਸ਼ ਹੈ। ਇਸ ਬਾਣੀ ਵਿੱਚ ਉਨ੍ਹਾਂ ਨੇ ਸ੍ਰਿਸ਼ਟੀ ਦੇ ਸਿਰਜਣਹਾਰ ਅਕਾਲ ਪੁਰਖ ਦੀ ਸਿਫ਼ਤ-ਸਲਾਹ ਕਰਦਿਆਂ ਮਨੁੱਖ ਨੂੰ ਉਸ ਦੇ ਜੀਵਨ-ਮਨੋਰਥ ਦੀ ਸੋਝੀ ਤੇ ਪ੍ਰਾਪਤੀ ਦਾ ਰਾਹ ਦੱਸਦਿਆਂ, ਵਿਸ਼ਵ ਧਾਰਮਿਕ ਦਰਸ਼ਨ ਦੇ ਕਲੇਵਰ ਵਿੱਚ ਆਪਣੀ ਇਲਾਹੀ ਸੋਚ, ਸਮਝ ਤੇ ਅਨੁਭਵ ਦੀ ਇਕ ਅਮੋਲਕ ਦਾਤ ਦੀ ਬਖ਼ਸ਼ਿਸ਼ ਕੀਤੀ ਹੈ। ਗੁਰੂ ਨਾਨਕ ਦੇਵ ਜੀ ਦਾ ਮੁੱਖ ਉਦੇਸ਼ ਕਿਉਂਕਿ ਜਨ-ਕਲਿਆਨ ਹੈ, ਇਸ ਲਈ ਉਨ੍ਹਾਂ ਦਾ ਦ੍ਰਿਸ਼ਟੀਕੋਣ ਵਿਸ਼ਵਾਰਥੀ (Universal) ਹੈ ਅਤੇ ਇਸ ਬਾਣੀ ਦੇ ਸਿੱਧਾਂਤਾਂ ਦੀ ਨੁਹਾਰ ਵੀ ਵਿਸ਼ਵਾਰਥੀ ਹੈ।

(ii) 'ਜਪੁ'ਜੀ ਬਾਣੀ ਦੀ ਸਿਫ਼ਤ ਇਹ ਹੈ ਕਿ ਇਹ ਬਾਣੀ ਭਾਵੇਂ ਸਿੱਖ ਦਰਸ਼ਨ ਦੇ ਸਰੋਤ ਵਜੋਂ ਸਵੀਕ੍ਰਿਤ ਹੈ ਅਤੇ ਸਾਰਾ ਗੁਰੂ ਗ੍ਰੰਥ ਸਾਹਿਬ ਇਸੇ ਬਾਣੀ ਦੀ ਵਿਆਖਿਆ ਮੰਨਿਆ ਗਿਆ ਹੈ, ਪਰ ਕਈ ਮਤਾਂ ਦੇ ਅਨੁਯਾਈਆਂ ਨੂੰ 'ਜਪੁ'ਜੀ ਦੀ ਬਾਣੀ ਉਨ੍ਹਾਂ ਦੇ ਆਪਣੇ ਧਰਮ ਦੇ ਸਿੱਧਾਂਤਾਂ ਦਾ ਅਨੁਸਾਰੀ-ਕਰਣ ਕਰਦੀ ਹੋਈ ਪ੍ਰਤੀਤ ਹੁੰਦੀ ਹੈ। ਸਰ ਮੁਹੰਮਦ ਇਕਬਾਲ ਦਾ ਕਥਨ ਹੈ, **"ਗੁਰੂ ਨਾਨਕ ਸਾਹਿਬ ਨੇ 'ਜਪੁ'ਜੀ ਵਿੱਚ 'ਕੁਰਾਨ' ਮਜੀਦ ਦਾ ਸਾਰਾਂਸ਼ ਦੇ ਦਿੱਤਾ ਹੈ ਅਤੇ ਜੇ ਕੁਝ ਮੁਸਲਮਾਨ ਗੁਰੂ ਸਾਹਿਬ ਦੇ ਪ੍ਰਚਾਰੇ 'ਸੱਚ' ਤੋਂ ਸ਼ਰਮ ਮਹਿਸੂਸ ਕਰਦੇ ਹਨ ਤਾਂ ਉਨ੍ਹਾਂ ਨੂੰ ਆਪਣੇ ਇਸ ਅਹਿਸਾਸ ਦਾ ਦੋਸ਼ ਇਸਲਾਮ ਤੋਂ ਆਪਣੀ ਅਗਿਆਨਤਾ ਉਤੇ ਲਾਉਣਾ ਚਾਹੀਦਾ ਹੈ।"** ਪ੍ਰਸਿੱਧ ਹਿੰਦੂ ਵਿਚਾਰਵਾਨ ਸ੍ਰੀ ਸਾਵਨ ਲਾਲ ਨੇ ਆਪਣੀ ਪੁਸਤਕ 'ਸਤ ਧਰਮ ਪ੍ਰਕਾਸ਼'

(ਲਾਹੌਰ, ੧੯੦੩) ਵਿੱਚ ਲਿਖਿਆ ਹੈ, '**ਜਪੁ ਜੀ ਸੱਚਮੁੱਚ ਚਾਰੋਂ ਵੇਦੋਂ ਔਰ ਤਮਾਮ ਸ਼ਾਸਤਰੋਂ ਕਾ ਏਕ ਸਹੀ ਇਖਤਸਾਰ ਹੈ।**' ਇਵੇਂ ਹੀ ਈਸਾਈ ਦਾਰਸ਼ਨਕ ਚਾਰਲਟ ਮੇਰੀ ਟੱਕਰ ਨੂੰ ਇਸ ਬਾਣੀ ਦਾ ਉਪਦੇਸ਼ ਬਾਈਬਲ ਨਾਲ ਮੇਲ ਖਾਂਦਾ ਹੋਣ ਕਰਕੇ ਅਸਚਰਜ ਤੌਰ ਤੇ ਸੁੱਚਾ ਤੇ ਪਵਿੱਤਰ ਲੱਗਾ ਹੈ। ਇਸ ਤਰ੍ਹਾਂ ਦੇ ਵਿਚਾਰ 'ਜਪੁ'ਜੀ ਸਾਹਿਬ ਦੀ ਵਿਸ਼ਵਾਰਥੀ ਦ੍ਰਿਸ਼ਟੀ ਤੇ ਸਰਬ-ਸਾਂਝੀ ਅਪੀਲ ਦੀ ਸਾਂਖ ਭਰਦੇ ਹਨ।

(iii) ਪਰ ਇਹ ਕਹਿਣਾ ਕਿ 'ਜਪੁ'ਜੀ ਕੁਰਾਨ ਦਾ ਨਿਚੋੜ ਜਾਂ ਵੇਦਾਂ ਦਾ ਤੱਤਸਾਰ ਜਾਂ ਗੀਤਾ ਦਾ ਖੁਲਾਸਾ ਹੈ, ਇਹ ਵੀ 'ਅਪਣੱਤ' ਦੀਆਂ ਉੱਚਿਤ ਹੱਦਾਂ ਦੀ ਉਲੰਘਣਾ ਹੈ। ਇਹ ਸਪਸ਼ਟ ਭਾਂਤ ਜਾਣ ਲੈਣ ਦੀ ਲੋੜ ਹੈ ਕਿ 'ਜਪੁ'ਜੀ ਕਿਸੇ ਹੋਰ ਧਰਮ ਗ੍ਰੰਥ ਦੀ ਨਕਲ ਜਾਂ ਉਨ੍ਹਾਂ ਉਤੇ ਆਧਾਰਿਤ ਕਿਰਤ ਨਹੀਂ। ਇਹ ਧਿਆਨ ਵਿੱਚ ਰਖੱਣਾ ਚਾਹੀਦਾ ਹੈ ਕਿ ਕੋਈ ਵੀ ਧਾਰਮਿਕ ਰਹਿਬਰ ਆਪਣੇ ਧਾਰਮਿਕ, ਸਮਾਜਕ, ਸਭਿਆਚਾਰਕ ਵਿਰਸੇ ਅਤੇ ਆਪਣੇ ਆਲੇ-ਦੁਆਲੇ ਤੋਂ ਅਭਿੱਜ ਨਹੀਂ ਰਹਿੰਦਾ। ਇਸ ਲਈ 'ਜਪੁ'ਜੀ ਦੇ ਰਚਣਹਾਰ ਗੁਰੂ ਨਾਨਕ ਦੇਵ ਜੀ ਦਾ ਆਪਣੇ ਵਿਰਸੇ, ਸਮੇਂ, ਸਥਾਨ ਤੇ ਸਥਿਤੀ ਤੋਂ ਪ੍ਰਭਾਵਿਤ ਹੋ ਜਾਣਾ ਸੁਭਾਵਿਕ ਹੈ। ਇਸ ਲਈ ਇਸ ਬਾਣੀ ਵਿੱਚ ਜੇ ਵਿਚਾਰਾਂ ਦੀ ਕੋਈ ਸਾਂਝ ਜਾਂ ਸਮਾਨਤਾ ਨਜ਼ਰ ਆਉਂਦੀ ਹੈ ਤਾਂ ਇਹ ਕੋਈ ਹੈਰਾਨੀ ਵਾਲੀ ਗੱਲ ਨਹੀਂ। ਇਹ ਤਾਂ ਫ਼ਖ਼ਰ ਦੀ ਗੱਲ ਹੈ ਕਿ ਗੁਰਦੇਵ ਨੇ ਆਪਣੇ ਸਮੇਂ ਦੇ ਲੋਕਾਂ ਦੀ ਪ੍ਰਚਲਿਤ ਵਿਚਾਰਧਾਰਾ ਤੇ ਸੋਚ ਨੂੰ ਸੰਵਾਰਨ ਤੇ ਨਵਾਂ ਮੋੜ ਦੇਣ ਲਈ ਆਪਣਾ ਨਵਾਂ ਤੇ ਨਰੋਆ ਦ੍ਰਿਸ਼ਟੀਕੋਣ ਪੇਸ਼ ਕਰਨ ਲੱਗਿਆਂ ਆਪਣੇ ਪਿੱਛੇ ਤੇ ਵਿਰਸੇ ਤੋਂ ਮੁਖ ਨਹੀਂ ਮੋੜਿਆ, ਬਲਕਿ ਇਸ ਨੂੰ ਸਾਹਮਣੇ ਰੱਖਿਆ ਹੈ। ਇਸ ਦੇ ਬਾਵਜੂਦ ਵੀ, ਉਨ੍ਹਾਂ ਇਸ ਬਾਣੀ ਵਿੱਚ ਜਿਸ ਵਿਚਾਰਧਾਰਾ ਨੂੰ ਵਿਦੰਤ ਕੀਤਾ ਹੈ, ਉਸ ਉਤੇ ਉਨ੍ਹਾਂ ਦੇ ਮੌਲਿਕ ਅਨੁਭਵ ਦੀ ਛਾਪ ਸਪਸ਼ਟ ਲੱਗੀ ਹੋਈ ਹੈ। ਇਸ ਬਾਣੀ ਦੀ ਵਿਚਾਰਧਾਰਾ ਨਾ ਹਿੰਦੂਵੀ ਹੈ ਨਾ ਯੋਗ-ਨਾਥਵੀ, ਨਾ ਇਸਲਾਮੀ, ਨਾ ਈਸਾਵੀ, ਨਾ ਮੂਸਾਵੀ। ਇਹ ਪੂਰਨ ਰੂਪ ਵਿੱਚ ਗੁਰਮਤਿ ਤੇ ਸਿੱਖ ਵਿਚਾਰਧਾਰਾ ਹੈ। ਇਹ ਗੁਰੂ ਨਾਨਕ ਦੇਵ ਜੀ ਦੇ ਵਿਸ਼ਵ ਦਰਸ਼ਨ ਨੂੰ ਰੂਪਮਾਨ ਕਰਦੀ ਹੈ ਅਤੇ ਉਨ੍ਹਾਂ ਦੀ ਅਧਿਆਤਮਕ ਤੇ ਨੈਤਿਕ ਫ਼ਿਲਾਸਫ਼ੀ ਦੀ ਸੂਤਰ-ਬਧ ਵਿਆਖਿਆ ਹੈ।

### (ਅ) 'ਜਪੁ'ਜੀ : ਸਿੱਖ ਦਰਸ਼ਨ ਦੀ ਪੂਰਨ ਰੂਪ-ਰੇਖਾ ਦਾ ਸਰੋਤ -

ਜਪੁਜੀ ਵਿੱਚ ਸਿੱਖ ਦਰਸ਼ਨ ਦੀ ਪੂਰਨ ਰੂਪ-ਰੇਖਾ ਸੁੱਚਜੇ ਤੇ ਸੰਖਿਪਤ ਰੂਪ ਵਿੱਚ ਉਲੀਕੀ ਪ੍ਰਾਪਤ ਹੁੰਦੀ ਹੈ, ਜੋ ਇਉਂ ਸਮਝੀ ਜਾ ਸਕਦੀ ਹੈ :

(i) ਅਕਾਲ ਪੁਰਖ : 'ਜਪੁ'ਜੀ ਦਾ ਆਰੰਭ ਹੀ ਅਕਾਲ ਪੁਰਖ ਦਾ ਸਰੂਪ ਨਿਸਚਿਤ ਕਰਨ ਤੋਂ ਕੀਤਾ ਗਿਆ ਹੈ। '੧ਓ' ਤੋਂ ਲੈ ਕੇ 'ਗੁਰ ਪ੍ਰਸਾਦਿ'

ਤਕ ਮੂਲ-ਮੰਤਰ ਰੂਪ ਵਿੱਚ ਇਕ ਸੂਤਰ ਰਾਹੀਂ ਇਹ ਦੱਸਿਆ ਗਿਆ ਹੈ ਕਿ ਅਕਾਲ ਪੁਰਖ ਕੀ ਹੈ? ਉਸ ਦਾ ਸਰੂਪ ਕੀ ਹੈ? ਇਸ ਸੂਤਰ ਦੀ ਵਿਆਖਿਆ ਤਾਂ ਅਮੁੱਕ ਹੈ। ਪਰ ਸਮੁੱਚੇ ਤੌਰ ਤੇ ਅਕਾਲ ਪੁਰਖ ਨੂੰ ਨਿਰੋਲ 'ਇਕ' ਕੇਵਲ 'ਇਕ' ਦੱਸਿਆ ਹੈ, ਜਿਸ ਵਿੱਚ ਦੂਈ ਤੇ ਦਵੈਤ ਦਾ ਉੱਕਾ ਹੀ ਕੋਈ ਅੰਸ਼ ਨਹੀਂ, ਸਿਵਾਇ ਇਸ ਦੇ ਕਿ ਉਹ ਆਪਣੀ ਲੀਲ੍ਹਾ ਰਚ ਕੇ ਦੂਈ ਦਾ ਪ੍ਰਭਾਵ ਜਾਂ ਭ੍ਰਾਂਤੀ ਰਚਾ ਦਿੰਦਾ ਹੈ, ਪਰ ਫਿਰ ਵੀ ਇਕ ਹੀ ਰਹਿੰਦਾ ਹੈ। ਉਹ ਸਾਰੀ ਸ੍ਰਿਸ਼ਟੀ ਦਾ ਕਰਤਾ ਤੇ ਮਾਲਕ ਹੈ ਅਤੇ ਹਰ ਥਾਂ ਜੋਤ ਰੂਪ ਵਿੱਚ ਰਮਿਆ ਹੋਇਆ ਹੋਣ ਕਰਕੇ ਸਰਬ-ਵਿਆਪਕ ਹੈ। ਉਹ ਅਬਿਨਾਸ਼ੀ ਹੈ, ਅਮਰ ਹੈ, ਭੈ ਤੇ ਵੈਰ ਤੋਂ ਉੱਪਰ ਹੈ; ਜੋ ਆਪਣੇ ਅਮਲੀ ਰੂਪ ਵਿੱਚ ਸੱਚ-ਸਰੂਪ ਹੈ, ਆਪਣੇ ਆਪ ਤੋਂ ਹੋਇਆ ਹੈ, ਤੇ ਸਭ ਕੁਝ ਆਪ ਹੀ ਹੈ। ਉਹ ਕਰਤਾ, ਭਰਤਾ ਤੇ ਹਰਤਾ ਹੈ, ਜਿਸ ਤੋਂ ਬਾਹਰ ਕੁਝ ਵੀ ਨਹੀਂ ਅਤੇ ਜੋ ਗੁਰੂ ਦੀ ਕਿਰਪਾ ਨਾਲ ਹੀ ਜਾਣਿਆ ਜਾ ਸਕਦਾ ਹੈ :

**ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥**

(ii) ਅਕਾਲ ਪੁਰਖ ਇਕ ਅਜਿਹਾ ਸੱਚ ਜਾਂ ਸਚਾਈ (ਪਰਮ-ਸੱਤਾ) ਹੈ, ਜੋ ਆਦਿ ਵਿੱਚ ਸੀ, ਜੁਗਾਂ ਦੇ ਆਦਿ ਵਿੱਚ ਸੀ, ਹੁਣ ਵੀ ਹੈ ਤੇ ਸਦਾ ਕਾਇਮ ਰਹੇਗੀ। ਇਸੇ ਸਚਾਈ ਨੂੰ ਜਗਿਆਸੂ ਨੇ ਗ੍ਰਹਿਣ ਕਰਨਾ ਹੈ ਅਤੇ 'ਸਚਿਆਰਾ' ਹੋਣਾ ਹੈ।

(iii) ਸਰਬ-ਸ਼ਕਤੀਮਾਨ ਅਕਾਲ ਪੁਰਖ ਆਪਣੇ ਆਪ ਤੋਂ ਪ੍ਰਗਟ ਹੋਇਆ ਹੈ, ਉਸ ਨੂੰ ਨਾ ਕਿਸੇ ਬਣਾਇਆ ਹੈ ਅਤੇ ਨਾ ਹੀ ਉਹ ਥਾਪਿਆ ਜਾ ਸਕਦਾ ਹੈ। ਉਹ ਜੋਤ-ਸਰੂਪ 'ਨਿਰੰਜਨੁ' 'ਸੈਭੰ' ਅਥਵਾ ਸਵੈ-ਪ੍ਰਕਾਸ਼ਮਾਨ ਸੱਤਾ ਹੈ:

**ਥਾਪਿਆ ਨ ਜਾਇ ਕੀਤਾ ਨ ਹੋਇ॥**
**ਆਪੇ ਆਪਿ ਨਿਰੰਜਨੁ ਸੋਇ॥੫॥**

ਉਹ ਸਰਬ-ਕਲਾ ਭਰਪੂਰ, ਸਰਬ-ਵਿਆਪਕ ਤੇ ਸਰਬ-ਸ਼ਕਤੀਮਾਨ ਅਕਾਲ ਪੁਰਖ 'ਨਿਰੰਕਾਰ' ਜਾਂ ਨਿਰਾਕਾਰ ਅਥਵਾ ਆਕਾਰ ਰਹਿਤ ਤਾਂ ਹੈ, ਪਰ ਸ੍ਰਿਸ਼ਟੀ ਦੀ ਸਾਰੀ ਰਚਨਾ ਉਸੇ ਤੋਂ ਪੈਦਾ ਹੋਈ ਹੋਣ ਕਰਕੇ ਉਸ ਦਾ ਸਰਗੁਣ ਰੂਪ ਵੀ ਹੈ। ਇਹ ਰਚਨਾ ਉਸ ਹੁਕਮੀ ਦੇ ਹੁਕਮ ਵਿੱਚ ਹੀ ਵਿਚਰ ਰਹੀ ਹੈ :

**ਹੁਕਮੀ ਹੁਕਮੁ ਚਲਾਏ ਰਾਹੁ ॥੩॥**

'ਜਪੁ'ਜੀ ਦਾ ਅਕਾਲ ਪੁਰਖ ਬਾਰੇ ਇਹੋ ਸੰਕਲਪ ਗੁਰਬਾਣੀ ਵਿੱਚ ਹੋਰ ਥਾਂਈਂ ਵੀ ਪ੍ਰਗਟ ਹੋਇਆ ਹੈ।

੧) **ਏਕੰਕਾਰੁ ਅਵਰੁ ਨਹੀ ਦੂਜਾ ਨਾਨਕ ਏਕੁ ਸਮਾਈ॥**
(ਰਾਗੁ ਰਾਮਕਲੀ ਮ.੧, ਪੰਨਾ ੯੩੦)

੨) ਜਪਿ ਮਨ ਨਿਰਭਉ॥ ਸਤਿ ਸਤਿ ਸਦਾ ਸਤਿ॥
ਮੇਰੇ ਮਨ ਅਨ ਦਿਨੋ ਧਿਆਇ ਨਿਰੰਕਾਰ ਨਿਰਾਹਾਰੀ ॥
(ਰਾਗੁ ਸਾਰੰਗ ਮ. ੨, ਪੰਨਾ ੧੨੦੧)

੩) ਨਿਰੰਕਾਰ ਆਕਾਰ ਆਪਿ ਨਿਰਗੁਨ ਸਰਗੁਨ ਏਕ॥
ਏਕਹਿ ਏਕ ਬਖਾਨਨੋ ਨਾਨਕ ਏਕ ਅਨੇਕ॥
(ਗਉੜੀ ਬਾਵਨ ਅਖਰੀ, ਮ. ੫, ਪੰਨਾ ੨੫੦)

## (ੲ) ਸ੍ਰਿਸ਼ਟੀ ਰਚਨਾ :

(i) ਅਕਾਲ ਪੁਰਖ ਹੀ ਸਾਰੀ ਸ੍ਰਿਸ਼ਟੀ ਭਾਵ ਖੰਡਾਂ, ਬ੍ਰਹਮੰਡਾਂ, ਦਿੱਸਦੀਆਂ ਤੇ ਅਣਦਿੱਸਦੀਆਂ ਸ੍ਰਿਸ਼ਟੀਆਂ ਅਤੇ ਸਾਰੀ ਕੁਦਰਤ ਦੀ ਰਚਨਾ ਰਚਾ ਕੇ ਇਸ ਦਾ ਸਾਰਾ ਪ੍ਰਬੰਧ ਕਰ ਰਿਹਾ ਹੈ। ਸ੍ਰਿਸ਼ਟੀ ਦੀ ਸਿਰਜਣਾ ਅਕਾਲ ਪੁਰਖ ਦੇ ਹੁਕਮ ਵਿੱਚ ਹੋਈ ਹੈ :

ਹੁਕਮੀ ਹੋਵਨਿ ਆਕਾਰ॥੨॥

ਇਸ ਸਾਰੀ ਸ੍ਰਿਸ਼ਟੀ ਦਾ ਪਾਸਾਰ ਉਸ ਦੇ ਇਕੋ ਬੋਲ ਨਾਲ ਹੀ ਪਸਰ ਗਿਆ :

ਕੀਤਾ ਪਸਾਉ ਏਕੋ ਕਵਾਉ ॥੧੬॥

ਸ੍ਰਿਸ਼ਟੀ ਰਚਨਾ ਦੀ ਇਹ ਰੰਗਾ-ਰੰਗੀ ਮਾਇਆ ਜਿਵੇਂ ਉਸ ਨੇ ਚਾਹੀ, ਤਿਵੇਂ ਹੀ ਹੋਂਦ ਵਿੱਚ ਆ ਗਈ :

ਰੰਗੀ ਰੰਗੀ ਭਾਤੀ ਕਰਿ ਕਰਿ
ਜਿਨਸੀ ਮਾਇਆ ਜਿਨਿ ਉਪਾਈ॥੨੭॥

(ii) ਸ੍ਰਿਸ਼ਟੀ ਦੀ ਰਚਨਾ ਕਦੋਂ ਹੋਈ ? ਇਸ ਬਾਰੇ ਕੇਵਲ ਇਸ ਸ੍ਰਿਸ਼ਟੀ ਦਾ ਕਰਤਾ ਅਕਾਲ ਪੁਰਖ ਆਪ ਹੀ ਜਾਣਦਾ ਹੈ, ਇਸ ਬਾਰੇ ਹੋਰ ਕੋਈ, ਨਿਸਚੇ ਨਾਲ ਕੁਝ ਨਹੀਂ ਕਹਿ ਸਕਦਾ :

ਜਾ ਕਰਤਾ ਸਿਰਠੀ ਕਉ ਸਾਜੇ
ਆਪੇ ਜਾਣੈ ਸੋਈ ॥ ੨੧॥

ਇਹ ਸ੍ਰਿਸ਼ਟੀ ਰਚਨਾ ਜੋ ਉਸ 'ਨਿਰੰਕਾਰ' ਦਾ 'ਸਰਗੁਣ' ਸਰੂਪ ਹੈ, ਇਸ ਦੀ ਉਤਪਤੀ ਤੇ ਵਿਨਾਸ਼ ਉਸ ਦੇ ਹੁਕਮ ਵਿੱਚ ਹੈ।

ਗੁਰਬਾਣੀ ਵਿੱਚ ਇਸੇ ਸਿੱਧਾਂਤ ਦੀ ਵਿਆਖਿਆ ਕਰਦਿਆਂ ਹੋਰ ਥਾਂਈ ਵੀ ਦ੍ਰਿੜ੍ਹ ਕਰਾਇਆ ਹੈ :

੧) ਏਕੋ ਹੁਕਮੁ ਵਰਤੈ ਸਭ ਲੋਈ॥
ਏਕਸੁ ਤੇ ਸਭ ਓਪਤਿ ਹੋਈ॥
(ਗਉੜੀ ਮ.੧, ਪੰਨਾ ੨੨੩)

੨) ਖੰਡ ਦੀਪ ਸਭਿ ਲੋਆ

ਏਕ ਕਵਾਵੇ ਤੇ ਸਭਿ ਹੋਆ ॥

(ਰਾਗੁ ਵਡਹੰਸ ਮ. ੩, ਪੰਨਾ ੫੯੩)

### (ਸ) ਮਨੁੱਖ-ਜਾਤੀ :

(i) ਇਸ ਸ੍ਰਿਸ਼ਟੀ ਵਿੱਚ ਮਨੁੱਖ ਵੀ ਉਸੇ ਅਕਾਲ ਪੁਰਖ ਦੀ ਪਰਮ-ਸੱਤਾ ਦਾ ਅੰਸ਼ ਹੈ ਅਤੇ ਉਸਦੇ 'ਹੁਕਮ' ਵਿੱਚ ਹੀ ਜੰਮਦਾ, ਵਿਚਰਦਾ ਤੇ ਬਿਨਸਦਾ ਹੈ :

**ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ ॥੨॥**

ਸੰਸਾਰ ਵਿੱਚ ਸਭ ਜੀਵਾਂ ਨੂੰ ਜਾਨ ਦੀ ਦਾਤ ਬਖ਼ਸ਼ਣ ਵਾਲਾ ਅਕਾਲ ਪੁਰਖ ਆਪ ਹੀ ਹੈ :

**ਸਭਨਾ ਜੀਆ ਕਾ ਇਕੁ ਦਾਤਾ ॥੬॥**

(ii) ਮਨੁੱਖ ਦਾ ਜੀਵਨ ਆਦਰਸ਼ ਉਸ ਅਕਾਲ ਪੁਰਖ ਨੂੰ ਮਿਲਣਾ, ਉਸ ਨਾਲ ਅਭੇਦ ਹੋਣਾ ਅਤੇ ਸੱਚ ਸਰੂਪ ਅਕਾਲ ਪੁਰਖ ਦੇ ਗੁਣਾਂ ਦਾ ਧਾਰਨੀ ਹੋ ਕੇ 'ਸਚਿਆਰ' ਹੋਣਾ ਹੈ।

(iii) ਮਨੁੱਖੀ ਆਤਮਾ ਅੱਸਲ ਵਿੱਚ ਸ਼ੁੱਧ ਤੇ ਨਿਰਮਲ ਸਚਾਈ ਹੈ, ਪਰ ਸੰਸਾਰ ਦੀ ਮਾਇਆ ਦੇ ਚੱਕਰ ਵਿੱਚ ਫਸ ਕੇ ਇਹ ਮਲੀਨ ਹੋ ਜਾਂਦੀ ਹੈ। ਇਸ ਨਾਲ ਪਾਪਾਂ ਦੇ ਸੰਸਕਾਰਂ ਸ਼ਾਮਲ ਹੋ ਜਾਂਦੇ ਹਨ ਅਤੇ ਇਹ ਆਪਣੇ ਅਸਲੇ ਪਰਮ-ਤੱਤ ਤੋਂ ਦੂਰ ਹੋ ਕੇ ਐਸੀ ਭਟਕਦੀ ਹੈ ਕਿ ਇਸ ਦੀ ਸ਼ੁੱਧ ਸ੍ਵੈ-ਚੇਤਨਾ ਭੰਗ ਹੋ ਜਾਂਦੀ ਹੈ। ਇਹ ਆਪਣੇ ਆਪ ਨੂੰ ਮਾਇਆ ਰੂਪ ਕਰਮਾਂ ਵਿੱਚ ਗ੍ਰਸਤ ਕਰ ਦਿੰਦੀ ਹੈ ਅਤੇ 'ਸੱਚ' ਦੀ ਥਾਂ ਇਸ ਦਾ ਲੱਛਣ 'ਕੂੜ' ਦਾ ਹੋ ਜਾਂਦਾ ਹੈ। 'ਜਪੁ' ਜੀ ਦਾ ਆਸ਼ਾ ਮਨੁੱਖੀ ਆਤਮਾ ਨੂੰ ਫਿਰ ਸੁਰਜੀਤ ਤੇ ਸ਼ੁੱਧ ਕਰਕੇ ਆਪਣੇ ਅਸਲੇ ਨਾਲ ਜੋੜਨਾ ਹੈ। 'ਸਚਿਆਰਾ' ਬਣਨ ਲਈ 'ਕੂੜ ਕੀ ਪਾਲਿ' ਭਾਵ ਹਉਮੈ ਦੀ ਕੰਧ ਢਾਹੁਣੀ ਜ਼ਰੂਰੀ ਹੈ ਕਿਉਂਕਿ ਇਸ ਨੇ ਹੀ ਮਨੁੱਖੀ ਆਤਮਾ ਨੂੰ ਪਰਮ-ਸੱਚ ਤੋਂ ਨਿਖੇੜਿਆ ਹੋਇਆ ਹੈ ਅਤੇ ਇਸ ਨੂੰ ਹਟਾਏ ਬਿਨਾਂ ਉਸ ਅਕਾਲ ਪੁਰਖ ਦਾ ਅਨੁਭਵ ਸੰਭਵ ਨਹੀਂ। ਜ਼ਿੰਦਗੀ ਦਾ ਮੁੱਖ ਮਸਲਾ ਹੀ ਇਹੋ ਹੈ ਕਿ ਮਨੁੱਖ ਇਸ 'ਕੂੜ ਦੀ ਕੰਧ' ਨੂੰ ਹਟਾ ਕੇ ਹਉਮੈ ਨੂੰ ਕਿਵੇਂ ਮਿਟਾ ਸਕਦਾ ਹੈ ਅਤੇ ਕਿਵੇਂ 'ਸਚਿਆਰਾ' ਬਣ ਸਕਦਾ ਹੈ :

**ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥੧॥**

### (ਹ) 'ਸਚਿਆਰਾ' ਬਣਨ ਦੇ ਆਦਰਸ਼ ਦੀ ਪ੍ਰਾਪਤੀ ਦੇ ਸਾਧਨ :

'ਸਚਿਆਰ' ਬਣਨ ਲਈ ਲੋਕੀ ਆਮ ਤੌਰ ਤੇ ਜਿੰਨੇ ਪ੍ਰਚਲਿਤ ਸਾਧਨਾ ਤੇ ਰਹੁ-ਰੀਤਾਂ ਨੂੰ ਅਪਣਾਉਂਦੇ ਹਨ, ਉਹ ਹਨ : ਕਰਮ-ਕਾਂਡ, ਹੱਠ-ਤੱਪ, ਗਿਆਨ-ਚਰਚਾ, ਤੀਰਥ ਇਸ਼ਨਾਨ, ਦਾਨ-ਪੁੰਨ ਆਦਿ। 'ਜਪੁ'ਜੀ ਵਿੱਚ ਇਨ੍ਹਾਂ

ਸਾਧਨਾਂ ਨੂੰ ਨਿਰਾਰਥਕ ਦੱਸਿਆ ਹੈ।

## ਨਿਰਾਰਥਕ ਅਪਣਾਏ ਜਾਂਦੇ ਸਾਧਨ

(i) **ਤੀਰਥਾਂ ਦਾ ਇਸ਼ਨਾਨ ਤੇ ਸਰੀਰਕ ਸੁੱਚ ਦਾ ਹਰ ਵੇਲੇ ਧਿਆਨ ਰੱਖਣਾ** : ਇਹ ਸਾਧਨ ਕਿਸੇ ਹੱਦ ਤਕ ਸਾਰਥਕ ਹੋਵੇਗਾ, ਪਰ ਇਸ ਨੂੰ ਇਕੋ ਇਕ ਸਾਧਨ ਸਮਝ ਲੈਣਾ ਬਹੁਤ ਵੱਡਾ ਭੁਲੇਖਾ ਹੈ। ਸੁਚਮ ਲਈ ਸਰੀਰ ਨੂੰ ਸਾਫ਼ ਤੇ ਨਿਰਮਲ ਰੱਖਣਾ ਜ਼ਰੂਰੀ ਹੈ, ਪਰ ਮਨ ਦੀ ਮੈਲ ਸਰੀਰ ਨੂੰ ਅਨੇਕਾਂ ਵਾਰ ਧੋਣ ਨਾਲ ਵੀ ਦੂਰ ਨਹੀਂ ਹੁੰਦੀ। ਬਹੁਤ ਸੁੱਚ ਕਰਨ ਨਾਲ ਮਨੁੱਖ ਨੂੰ ਇਕ ਵਹਿਮ ਜਿਹਾ ਹੀ ਹੋ ਜਾਂਦਾ ਹੈ ਅਤੇ ਉਹ ਇਸੇ ਭਰਮ ਵਿੱਚ ਤੀਰਥਾਂ ਉਤੇ ਇਸ਼ਨਾਨ ਕਰਨ ਲਈ ਹੀ ਭਟਕਦਾ ਰਹਿੰਦਾ ਹੈ। ਇਸ ਲਈ ਤੀਰਥ-ਇਸ਼ਨਾਨ ਦੇ ਵਹਿਮ ਨੂੰ ਦੂਰ ਕਰਦਿਆਂ ਦੱਸਿਆ ਹੈ :

**ਤੀਰਥਿ ਨਾਵਾ ਜੇ ਤਿਸੁ ਭਾਵਾ ਵਿਣੁ ਭਾਣੇ ਕਿ ਨਾਇ ਕਰੀ॥੬॥**

(ii) **ਮੋਨ-ਧਾਰੀ ਤੇ ਧਿਆਨ-ਧਾਰੀ ਹੋਣਾ** : ਹੱਠ-ਤਪ ਕਰਦਿਆਂ ਮੋਨ-ਧਾਰੀ ਤੇ ਧਿਆਨ-ਧਾਰੀ ਹੋਣ ਨਾਲ ਵੀ ਮਨ ਸ਼ਾਂਤ ਨਹੀਂ ਹੁੰਦਾ, ਇਸ ਵਿੱਚ ਵਿਸ਼ੇ-ਵਿਕਾਰਾਂ ਦੇ ਪੁਰਾਣੇ ਤੇ ਨਵੇਂ ਸੰਸਕਾਰ ਹਲਚਲ ਮਚਾਈ ਰੱਖਦੇ ਹਨ। ਏਸੇ ਤਰ੍ਹਾਂ ਜੋਗੀਆਂ ਵਾਲਾ ਧਿਆਨ-ਜੋਗ ਵੀ ਬਹੁਤ ਹੱਦ ਤਕ ਬਗਲ-ਸਮਾਧ ਹੀ ਹੁੰਦਾ ਹੈ। ਇਸ ਸਾਧਨ ਦੀ ਅਸਲੀਅਤ ਪ੍ਰਗਟ ਕਰਦਿਆਂ ਦੱਸਿਆ ਹੈ ਕਿ 'ਚੁਪ' ਕਰਨ ਦਾ ਢੋਂਗ ਕਰਦਿਆਂ ਵੀ ਬਿਰਤੀ ਟਿਕਦੀ ਨਹੀਂ :

**ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵ ਤਾਰ॥੧॥**

(iii) **ਵਰਤ ਰੋਜੇ ਰੱਖਣਾ** : ਵਰਤ ਰੋਜੇ ਰੱਖਣਾ ਵੀ ਫੋਕਟ ਕਰਮ-ਕਾਂਡ ਹੈ। ਮਨ ਵਿੱਚ ਤ੍ਰਿਸ਼ਨਾ ਦੀ ਭੁੱਖ ਹੋਰ ਕਿਸਮ ਦੀ ਹੁੰਦੀ ਹੈ, ਸਰੀਰ ਦੀ ਭੁੱਖ ਹੋਰ ਆਸ਼ੇ ਦੀ। ਬਹੁਤਾ ਧਨ-ਪਦਾਰਥ ਇਕੱਠੇ ਕਰਨ ਨਾਲ ਜਿਸ ਤਰ੍ਹਾਂ ਭੁੱਖ ਮਰਦੀ ਨਹੀਂ, ਸਗੋਂ ਵੱਧਦੀ ਹੈ, ਇਸੇ ਤਰ੍ਹਾਂ ਭੁਖੇ ਰਹਿਣ ਜਾਂ ਰੋਜੇ ਰੱਖਣ ਨਾਲ ਵੀ ਤ੍ਰਿਸ਼ਨਾ ਵੱਧਦੀ ਹੈ, ਘੱਟਦੀ ਨਹੀਂ। ਖਾਣਾ ਪੀਣਾ ਪਵਿੱਤਰ ਹੈ, ਇਸ ਨੂੰ ਕੇਵਲ ਸਾਧਾਰਣ ਕਿਰਿਆ ਵਜੋਂ ਵਰਤੋਂ ਵਿੱਚ ਲਿਆਉਣ ਦੀ ਲੋੜ ਹੈ। ਵਰਤ ਰੋਜ਼ੇ ਰੱਖ ਕੇ ਭੁੱਖੇ ਰਹਿੰਦਿਆਂ ਤ੍ਰਿਸ਼ਨਾ ਨੂੰ ਮਾਰਨ ਦੇ ਸਾਧਨ ਨਕਾਰਦਿਆਂ ਦਰਸਾਇਆ ਹੈ :

**ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ ॥੧॥**

(iv) **ਡੂੰਘੀ ਸੋਚ, ਸਿਆਣਪ ਤੇ ਗਿਆਨ ਚਰਚਾ ਤੇ ਵਾਦ-ਵਿਵਾਦ ਵਿਚ ਉਲਝਿਆ ਰਹਿਣਾ** : ਡੂੰਘੀ ਸੋਚ, ਸਿਆਣਪ ਤੇ ਗਿਆਨ ਚਰਚਾ ਦੇ ਵਿਤੰਡਾ-ਵਾਦ ਵਿੱਚ ਉਲਝਿਆ ਰਹਿਣਾ ਵੀ ਆਤਮਿਕ ਪੱਧਰ ਤੋਂ

ਨਿਰਾਰਥਕ ਹੈ। ਸਗੋਂ ਬਹੁਤ ਸਿਆਣਪਾਂ ਤੇ ਡੂੰਘੀਆਂ ਸੋਚਾਂ ਵਿੱਚ ਉਲਝਿਆ ਹੋਇਆ ਮਨੁੱਖ ਮੋਨ-ਧਾਰੀ ਹੋ ਕੇ ਵਿਚਾਰਵਾਨ ਤੇ ਅਕ੍ਰਿਆਸ਼ੀਲ ਹੀ ਬਣਿਆ ਰਹਿੰਦਾ ਹੈ। ਉਸ ਦਾ ਮਨ ਸ਼ਾਂਤ ਹੋਣ ਦੀ ਥਾਂ ਹੋਰ ਹਉਮੈਂ ਗ੍ਰਸਤ ਹੋ ਕੇ ਆਤਮਿਕ ਕਰਤੱਵ ਦੀ ਪਾਲਣਾ ਵੱਲੋਂ ਅਵੇਸਲਾ ਹੋ ਜਾਂਦਾ ਹੈ। ਇਹ ਸਾਧਨ ਜੀਵਨ ਲਕਸ਼ ਦੀ ਪ੍ਰਾਪਤੀ ਵਿੱਚ ਬਹੁਤਾ ਸਹਾਈ ਨਹੀਂ ਹੋ ਸਕਦਾ :

**ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ ॥੧॥**

ਗੁਰਬਾਣੀ ਵਿੱਚ ਹੋਰ ਵੀ ਕਈ ਥਾਂਈ ਗ੍ਰਿਹਸਤ ਤਿਆਗ ਹੱਠ-ਤੱਪ, ਤੀਰਥ-ਇਸ਼ਨਾਨ, ਦਾਨ-ਪੁੰਨ, ਕਰਮ-ਕਾਂਡ ਆਦਿ ਨੂੰ ਜੀਵਨ-ਮਨੋਰਥ ਦੀ ਪ੍ਰਾਪਤੀ ਦੇ ਸਾਧਨਾਂ ਵਜੋਂ ਨਕਾਰਿਆ ਗਿਆ ਹੈ :

੧) **ਤੀਰਥੁ ਸਿੰਮ੍ਰਿਤ ਪੁੰਨ ਦਾਨ**
**ਕਿਛੁ ਲਾਹਾ ਮਿਲੈ ਦਿਹਾੜੀ॥**
**ਨਾਨਕ ਨਾਮ ਮਿਲੈ ਵਡਿਆਈ**
**ਮੇਕਾ ਘੜੀ ਸਮਾਲੀ॥**

(ਰਾਗੁ ਬਸੰਤ ਮ. ੧, ਪੰਨਾ ੧੧੯੧)

੨) **ਖਟੁ ਸਾਸਤ ਬਿਚਰਤ ਮੁਖਿ ਗਿਆਨਾ॥**
**ਪੂਜਾ ਤਿਲਕੁ ਤੀਰਥ ਇਸਨਾਨਾ**
**ਨਿਵਲੀ ਕਰਮ ਆਸਨ ਚਉਰਾਸੀ**
**ਇਨ ਮਹਿ ਸਾਂਤਿ ਨ ਆਵੈ ਜੀਉ॥੨॥**

(ਮਾਝ ਮਹਲਾ ੫, ਪੰਨਾ ੯੮)

੩) **ਅਸੁ ਦਾਨ ਗਜ ਦਾਨ ਸਿਹਜ ਨਾਰੀ ਭੂਮਿ ਦਾਨ**
**ਐਸਾ ਦਾਨੁ ਨਿਤ ਨਿਤਹਿ ਕੀਜੈ॥**
**ਆਤਮ ਜਉ ਨਿਰਮਾਇਲੁ ਕੀਜੈ**
**ਆਪ ਬਰਾਬਰਿ ਕੰਚਨੁ ਦੀਜੈ**
**ਰਾਮ ਨਾਮ ਸਰਿ ਤਊ ਨ ਪੂਜੈ॥**

(ਰਾਮਕਲੀ ਨਾਮਦੇਵ ਜੀ, ਪੰਨਾ ੯੭੩)

'ਜਪੁ'ਜੀ ਵਿੱਚ ਜੀਵਨ-ਲਕਸ਼ ਦੀ ਪ੍ਰਾਪਤੀ ਲਈ ਜਿੱਥੇ ਮਨੁੱਖ ਵੱਲੋਂ ਅਪਣਾਏ ਜਾਂਦੇ ਨਿਰਾਰਥਕ ਸਾਧਨਾ ਨੂੰ ਕੱਟਿਆ ਹੈ, ਉੱਥੇ ਬੜੇ ਸਰਲ ਤੇ ਸਪਸ਼ਟ ਢੰਗ ਨਾਲ ਸਾਰਥਕ ਸਾਧਨਾਂ ਨੂੰ ਅਪਣਾਉਣ ਲਈ ਪ੍ਰੇਰਨਾ ਦਿੱਤੀ ਹੈ।

## ਸਾਰਥਕ ਸਾਧਨ:

**(i) ਅਕਾਲ ਪੁਰਖ ਦੇ 'ਹੁਕਮ' ਤੇ 'ਰਜ਼ਾ' ਨੂੰ ਮੰਨਣਾ :**
'ਜਪੁ'ਜੀ ਵਿੱਚ 'ਸਚਿਆਰਾ' ਹੋਣ ਲਈ ਸਭ ਤੋਂ ਪਹਿਲੇ ਜੋ ਸਾਧਨ ਦੱਸਿਆ ਹੈ,

ਉਹ ਅਕਾਲ ਪੁਰਖ ਦੇ ਹੁਕਮ ਤੇ ਰਜ਼ਾ ਵਿੱਚ ਚਲਣ ਦਾ ਹੈ। 'ਹੁਕਮ' ਤੇ 'ਰਜ਼ਾ' ਵਿੱਚ ਚਲਣ ਲਈ 'ਹਉਮੈ' ਦੀ ਕੰਧ ਢਾਹੁਣੀ ਜ਼ਰੂਰੀ ਹੈ, ਕਿਉਂਕਿ ਇਸੇ ਨੇ ਮਨੁੱਖ ਨੂੰ ਪਰਮ-ਸੱਚ ਤੋਂ ਨਿਖੇੜਿਆ ਹੋਇਆ ਹੈ। ਹਉਮੈ ਨੂੰ ਦੂਰ ਕਰਨ ਲਈ ਇਕੋ-ਇਕ ਰਾਹ ਬੁੱਧੀ ਨੂੰ ਠੀਕ ਤਰ੍ਹਾਂ ਸੋਧਣ, 'ਖ਼ੁਦੀ' ਦੀ ਥਾਂ 'ਖ਼ੁਦਾ' ਨੂੰ ਅਪਨਾਉਣ, ਉਸ ਦੀ ਰਜ਼ਾ ਵਿੱਚ ਚਲਣ, ਉਸ ਦੇ ਸਰਬ-ਵਿਆਪੀ ਹੁਕਮ ਨੂੰ ਸਿਰ-ਮੱਥੇ ਮੰਨਣ, ਸਾਰੀ ਸ੍ਰਿਸ਼ਟੀ ਵਿੱਚ ਉਸ ਇਕੋ ਅਕਾਲ ਪੁਰਖ ਦੀ ਜੋਤ ਨੂੰ ਅਨੁਭਵ ਕਰਨ ਅਤੇ ਸਾਰੀ ਮਨੁੱਖ-ਜਾਤੀ ਨੂੰ ਇਕ ਸਮਾਨ ਸਮਝਣ ਵਿੱਚ ਹੈ :

੧) **ਹੁਕਮਿ ਰਜਾਈ ਚਲਣਾ**
**ਨਾਨਕ ਲਿਖਿਆ ਨਾਲਿ॥੧॥**

੨) **ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥**
**ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥੨॥**

(ii) **ਗੁਰੂ ਅਥਵਾ ਗੁਰ ਸ਼ਬਦ ਦੀ ਓਟ ਲੈਣੀ** : ਇਸ ਬਾਣੀ ਵਿੱਚ ਦੱਸਿਆ ਹੈ ਕਿ 'ਹੁਕਮ' ਤੇ 'ਰਜ਼ਾ' ਵਿੱਚ ਚਲਣ ਲਈ ਸੂਝ ਦਾ ਆਤਮਿਕ ਖ਼ਜ਼ਾਨਾ ਤਾਂ ਮਨੁੱਖ ਦੇ ਆਪਣੇ ਅੰਦਰ ਹੀ ਵਿਦਮਾਨ ਹੈ, ਪਰ ਇਸ ਸੋਝੀ ਦਾ ਪ੍ਰਕਾਸ਼ ਸੱਚੇ ਗੁਰੂ ਦੀ ਕ੍ਰਿਪਾ ਤੇ ਸਿਖਿਆ ਦੁਆਰਾ ਹੀ ਹੁੰਦਾ ਹੈ :

**ਮਤਿ ਵਿਚਿ ਰਤਨ ਜਵਾਹਰ ਮਾਣਿਕ**
**ਜੇ ਇਕ ਗੁਰ ਕੀ ਸਿਖ ਸੁਣੀ ॥੬॥**

ਇਸ ਆਤਮਿਕ ਗਿਆਨ ਦੇ 'ਰਤਨ ਜਵਾਹਰ ਮਾਣਿਕ' ਜੋ ਮਨੁੱਖ ਦੀ 'ਮਤਿ' ਵਿੱਚ ਵਿਦਮਾਨ ਹਨ, ਦੀ ਪਛਾਣ ਲਈ ਗੁਰੂ ਅਤੇ ਗੁਰੂ ਦੀ ਬਾਣੀ ਜਾਂ ਸ਼ਬਦ ਜੋ ਗੁਰੂ ਰੂਪ ਹੈ, ਦੀ ਓਟ ਲੈਣੀ ਜ਼ਰੂਰੀ ਹੈ। ਗੁਰਬਾਣੀ ਜਾਂ ਗੁਰੂ ਦਾ ਸ਼ਬਦ ਹੀ ਮਨੁੱਖੀ 'ਮਤਿ' ਨੂੰ ਰੋਸ਼ਨ ਕਰਕੇ ਨਾਮ-ਮਾਰਗ ਦਾ ਪਾਂਧੀ ਬਣਾਉਂਦਾ ਹੈ।

(iii) **ਨਾਮ-ਸਿਮਰਨ** : ਅਕਾਲ ਪੁਰਖ ਦੀ ਜੋਤ ਨੂੰ ਅਨੁਭਵ ਕਰਨ ਦੀ ਸੂਝ ਅਤੇ ਉਸ ਦੇ 'ਹੁਕਮ' ਤੇ 'ਰਜ਼ਾ' ਨੂੰ ਮੰਨਣ ਦੀ ਸ਼ਕਤੀ ਪ੍ਰਾਪਤ ਕਰਨ ਦਾ ਸਭ ਤੋਂ ਵੱਡਾ ਸਾਧਨ 'ਨਾਮ-ਸਿਮਰਨ' ਹੈ। ਨਾਮ-ਸਿਮਰਨ ਅਸਲ ਵਿੱਚ ਅਕਾਲ ਪੁਰਖ ਦੀ ਸਿਫ਼ਤ-ਸਾਲਾਹ ਤੇ ਵਡਿਆਈ ਗਾਉਂਦਿਆਂ, ਸੁਣਦਿਆਂ ਅਤੇ ਵਿਚਾਰਦਿਆਂ ਉਸ ਨੂੰ ਹਰ ਵੇਲੇ ਯਾਦ ਰੱਖਣਾ ਹੈ :

**ਗਾਵੀਐ ਸੁਣੀਐ ਮਨਿ ਰਖੀਐ ਭਾਉ ॥**
**ਦੁਖੁ ਪਰਹਰਿ ਸੁਖੁ ਘਰਿ ਲੈ ਜਾਇ॥੫॥**

ਨਾਮ ਜਪਣ ਤੇ ਵਿਚਾਰਨ ਦੀ ਸ੍ਵੈ-ਘਾਲ ਵਿੱਚ ਗੁਮਾਨ ਦੀ ਥਾਂ ਇਹ ਯਾਦ ਰੱਖਣ ਦੀ ਲੋੜ ਹੈ ਕਿ ਗੁਰ-ਸ਼ਬਦ ਦਾ ਨਾਮ ਵੀ ਆਪਣੇ ਯਤਨ ਨਾਲ ਨਹੀਂ ਜਪਿਆ ਜਾ ਸਕਦਾ, ਇਹ ਇਕ ਰੱਬੀ-ਦਾਤ ਹੈ। ਇਸ ਲਈ ਰੱਬੀ ਦਾਤ ਦੀ ਮਿਹਰ ਦੀ

ਯਾਚਨਾ ਲਈ ਅਰਦਾਸ ਕਰਨੀ ਜ਼ਰੂਰੀ ਹੈ :

**ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥**
**ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ॥੪॥**

ਸਦੀਵੀ ਨਾਮ-ਸਿਮਰਨ ਲਈ ਪ੍ਰੇਰਨਾ ਦਿੰਦਿਆਂ ਸੁਚੇਤ ਕੀਤਾ ਹੈ :

**ਗੁਰਾ ਇਕ ਦੇਹਿ ਬੁਝਾਈ ॥ ਸਭਨਾ ਜੀਆ ਕਾ ਇਕੁ ਦਾਤਾ॥**
**ਸੋ ਮੈ ਵਿਸਰਿ ਨ ਜਾਈ॥੬॥**

ਗੁਰਬਾਣੀ ਵਿੱਚ ਹੋਰ ਵੀ ਕਈ ਥਾਂਈਂ ਦ੍ਰਿੜ੍ਹ ਕਰਾਇਆ ਗਿਆ ਹੈ ਕਿ ਪ੍ਰਭੂ ਦੇ ਨਾਮ ਸਿਮਰਨ ਨਾਲ ਮਾਇਆ ਦੀ ਤ੍ਰਿਸ਼ਨਾ ਖ਼ਤਮ ਹੋ ਜਾਂਦੀ ਹੈ, ਪ੍ਰਭੂ ਦੇ ਗੁਣ ਮਨ ਵਿੱਚ ਵੱਸ ਜਾਂਦੇ ਹਨ ਤੇ ਪ੍ਰਭੂ ਵਰਗਾ ਬਣ ਜਾਈਦਾ ਹੈ :

੧) **ਗੁਣਾ ਕਾ ਗਾਹਕੁ ਹੋਵੈ ਸੋ ਗੁਣ ਜਾਣੈ॥**
**ਅੰਮ੍ਰਿਤ ਸਬਦਿ ਨਾਮੁ ਵਖਾਣੈ॥**
**ਸਾਚੀ ਬਾਣੀ ਸੂਚਾ ਹੋਇ॥ ਗੁਣ ਤੇ ਨਾਮੁ ਪਰਾਪਤਿ ਹੋਇ॥**
(ਆਸਾ ਮ. ੩, ਪੰਨਾ ੩੬੧)

੨) **ਇਸੁ ਜਗ ਮਹਿ ਸਬਦੁ ਕਰਣੀ ਹੈ ਸਾਰੁ॥**
**ਬਿਨੁ ਸਬਦੈ ਹੋਰੁ ਮੋਹੁ ਗੁਬਾਰੁ॥**
**ਸਬਦੇ ਨਾਮੁ ਰਖੈ ਉਰਿ ਧਾਰਿ॥**
**ਸਬਦੇ ਗਤਿ ਮਤਿ ਮੋਖ ਦੁਆਰੁ॥**
(ਪ੍ਰਭਾਤੀ ਮ. ੧, ਪੰਨਾ ੧੩੪੨)

(iv) **ਗੁਰਬਾਣੀ ਗਾਉਣਾ ਤੇ ਸੁਣਨਾ** : ਅਕਾਲ ਪੁਰਖ ਦੇ ਨਾਮ-ਸਿਮਰਨ ਵਿੱਚ ਧਿਆਨ ਕੇਵਲ ਨਾਮ-ਬਾਣੀ ਗਾਉਣ ਤੇ ਸੁਣਨ ਨਾਲ ਹੀ ਸ਼ੁਰੂ ਹੁੰਦਾ ਹੈ ਤੇ ਇਹ ਸਾਧਨਾ ਆਤਮਿਕ ਸ਼ਾਂਤੀ ਦੀ ਪ੍ਰਾਪਤੀ ਦੇ ਰਾਹ ਤੇ ਤੋਰਨ ਵਾਲੀ ਹੁੰਦੀ ਹੈ :

**ਸੁਣਿਐ ਪੜਿ ਪੜਿ ਪਾਵਹਿ ਮਾਨੁ॥**
**ਸੁਣਿਐ ਲਾਗੈ ਸਹਿਜ ਧਿਆਨੁ॥੧੦॥**

'ਜਪੁ'ਜੀ ਦੀ ਤੀਜੀ ਪਉੜੀ 'ਗਾਵੈ ਕੋ .....', 'ਸੁਣਿਐ .....' ਵਾਲੀਆਂ ਚਾਰ ਪਉੜੀਆਂ ਤੇ ੨੭ਵੀਂ 'ਸੋਦਰੁ' ਵਾਲੀ ਪਉੜੀ ਵਿੱਚ ਨਾਮ ਦੇ ਸੁਣਨ ਦੀ ਮਹਿਮਾ ਦਰਸਾ ਕੇ ਇਸ ਸਾਧਨ ਨੂੰ ਅਪਨਾਉਣ ਲਈ ਪ੍ਰੇਰਿਆ ਹੈ।

(v) **ਮੰਨਣ ਦੀ ਅਵਸਥਾ** : ਗੁਰੂ ਦੀ ਬਾਣੀ ਗਾਉਣ ਤੇ ਸੁਣਨ ਨਾਲ 'ਮੰਨਣ' ਦੀ ਅਵਸਥਾ ਦੀ ਜਾਗ੍ਰਤੀ ਪੈਦਾ ਹੁੰਦੀ ਹੈ। 'ਮੰਨੈ ਕੀ .....' ਦੀਆਂ ਚਾਰ ਪਉੜੀਆਂ ਵਿੱਚ ਇਹੋ ਸਿੱਖਿਆ ਦ੍ਰਿੜ੍ਹ ਕਰਾਈ ਹੈ ਕਿ ਸੋਚਾਈ ਦੀ ਪੂਰਨ ਗ੍ਰਹਿਣਤਾ ਅਤੇ ਦ੍ਰਿੜ੍ਹਤਾ ਕੇਵਲ ਮੰਨਣ ਵਿੱਚ ਹੀ ਹੈ, ਕਿਉਂਕਿ ਕਈ ਵਾਰੀ ਬਾਣੀ

ਪੜ੍ਹਨ-ਸੁਣਨ ਨਾਲ ਵੀ ਮਨ ਭਿਜਦਾ ਨਹੀਂ। ਲੋੜ ਨਾਮ ਬਾਣੀ ਦੇ ਮਨ ਵਿੱਚ ਵੱਸਣ ਦੀ ਹੈ। ਮੰਨਣ ਦੀ ਅਵਸਥਾ ਜਗਿਆਸੂ ਨੂੰ ਸਹਿਜੇ-ਸਹਿਜੇ ਹੁਕਮ ਤੇ ਭਾਣਾ ਮੰਨਣ ਤੱਕ ਲੈ ਜਾਂਦੀ ਹੈ, ਜੋ ਸਿੱਖ ਦੀ ਪਕੇਰੀ ਤੇ ਸਥਾਈ ਅਵਸਥਾ ਹੁੰਦੀ ਹੈ। ਜੋ ਮਨੁੱਖ ਨਾਮ ਵਿੱਚ ਲੀਨ ਹੋ ਕੇ 'ਮੰਨਣ' ਦੀ ਅਵਸਥਾ ਨੂੰ ਪੁਜਦੇ ਹਨ, ਉਹ ਸੱਚਾਈ ਨੂੰ ਅਨੁਭਵ ਕਰਦਿਆਂ 'ਧਰਮ' ਨਾਲ ਨਾਤਾ ਜੋੜ ਕੇ ਜੀਵਨ ਸਫ਼ਲਾ ਕਰ ਲੈਂਦੇ ਹਨ :

**ਮੰਨੈ ਮਾਰਗਿ ਠਾਕ ਨ ਪਾਇ॥**
**ਮੰਨੈ ਪਤਿ ਸਿਉ ਪਰਗਟੁ ਜਾਇ॥**
**ਮੰਨੈ ਮਗੁ ਨ ਚਲੈ ਪੰਥੁ॥**
**ਮੰਨੈ ਧਰਮ ਸੇਤੀ ਸਨਬੰਧੁ॥੧੪॥**

'ਜਪੁ'ਜੀ ਵਿੱਚ 'ਸੁਣਨ', 'ਮੰਨਣ' ਤੇ 'ਪਿਆਰਨ' ਦੇ ਇਨ੍ਹਾਂ ਦਰਜਿਆਂ ਬਾਰੇ ਹੋਰ ਫੁਰਮਾਨ ਹੈ :

**ਗਾਵੀਐ ਸੁਣੀਐ ਮਨਿ ਰਖੀਐ ਭਾਉ॥**
**ਦੁਖੁ ਪਰਹਰਿ ਸੁਖੁ ਘਰਿ ਲੈ ਜਾਇ॥੫॥**

ਗੁਰਬਾਣੀ ਵਿੱਚ ਹੋਰ ਥਾਵਾਂ ਤੇ ਵੀ ਇਨ੍ਹਾਂ ਭਾਵਾਂ ਨੂੰ ਦ੍ਰਿੜ੍ਹ ਕਰਾਇਆ ਗਿਆ ਹੈ :

੧) **ਕਹਿਹਿ ਸੁਣਹਿ ਜੋ ਮਾਨਹਿ ਨਾਉ॥**
**ਹਉ ਬਲਿਹਾਰੇ ਤਾਕੈ ਜਾਉ॥**

(ਰਾਗੁ ਆਸਾ ਮ. ੧, ਪੰਨਾ ੩੫੪)

੨) **ਜਨ ਨਾਨਕੁ ਬੋਲੈ ਬ੍ਰਹਮ ਬੀਚਾਰੁ**
**ਜੋ ਸੁਣੈ ਕਮਾਵੈ ਸੋ ਉਤਰੈ ਪਾਰਿ॥**

(ਰਾਗੁ ਆਸਾ ਮ.੫, ਪੰਨਾ ੩੭੦)

(vi) **ਨਾਮ-ਮਾਰਗ ਦੇ ਪੰਜ ਪੜਾਅ** : ਇਵੇਂ ਮਨੁੱਖ ਵਾਸਤੇ 'ਸੁਣਨ', 'ਮੰਨਣ' ਤੇ 'ਪਿਆਰਨ' ਦੀ ਸਾਧਨਾ ਦੁਆਰਾ ਆਤਮਿਕ ਗਿਆਨ ਦੀ ਧੁਰ ਸਿਖਰ ਤਕ ਪਹੁੰਚਣ ਲਈ ਨਾਮ-ਮਾਰਗ ਦੇ ਪੰਜ ਪੜਾਵਾਂ ਵਿਚੋਂ ਲੰਘਣਾ ਜਾਂ ਆਤਮਿਕ ਅਵਸਥਾ ਦੀਆਂ ਉਨ੍ਹਾਂ ਪੰਜ ਪਉੜੀਆਂ ਨੂੰ ਚੜ੍ਹਨਾ ਜ਼ਰੂਰੀ ਹੈ, ਜਿਨ੍ਹਾਂ ਨੂੰ 'ਧਰਮ ਖੰਡ', 'ਗਿਆਨ ਖੰਡ, 'ਸਰਮ ਖੰਡ', 'ਕਰਮ ਖੰਡ' ਤੇ 'ਸੱਚਖੰਡ' ਕਿਹਾ ਹੈ।

ਇਨ੍ਹਾਂ ਪੰਜ ਖੰਡਾਂ ਦੇ ਆਤਮਿਕ ਮੰਡਲਾਂ ਬਾਰੇ ਇਹ ਗੱਲ ਸਮਝਣ ਵਾਲੀ ਹੈ ਕਿ ਇਹ ਖੰਡ ਇਕ ਆਤਮਿਕ-ਵਿਕਾਸਮਈ ਕਰਮ ਦੇ ਲਖਾਇਕ ਹਨ। ਇਹ ਖੰਡ ਇਕ ਦੂਜੇ ਤੋਂ ਸੁਤੰਤਰ ਆਤਮਿਕ ਅਵਸਥਾਵਾਂ ਨਹੀਂ, ਸਗੋਂ ਇਕ ਤੋਂ ਦੂਜੇ ਵਿੱਚ ਪਰਵੇਸ਼ਤ ਹੋਣ ਵਾਲੇ ਹਨ ਅਤੇ ਇਕ ਦੂਜੇ ਦੇ ਪੂਰਕ ਹਨ। ਇਹ ਖੰਡ

ਪਰਸਪਰ ਤੁਲਨਾ ਪੱਧਰ ਤੇ ਘਟ ਸੂਖਮਤਾ ਤੋਂ ਅਧਿਕਤਮ ਸੂਖਮਤਾ ਵੱਲ ਵੱਧਦੇ ਪ੍ਰਤੀਤ ਹੁੰਦੇ ਹਨ।

(a) ਧਰਮ ਖੰਡ ਵਿੱਚ ਧਰਤੀ ਨੂੰ ਧਰਮਸਾਲ ਆਖ ਕੇ ਧਰਤੀ ਦੀ ਵਿਰਾਟਾਕਾਰ (Cosmic) ਸਥਿਤੀ ਨੂੰ ਅਤੇ ਇਸ ਦੇ ਜੀਵਾਂ ਦੀ ਹਾਲਤ ਨੂੰ ਸੰਕੇਤ ਮਾਤ੍ਰ ਬਿਆਨ ਕਰਦਿਆਂ ਦੱਸਿਆ ਹੈ ਕਿ ਧਰਮ ਖੰਡ ਵਿੱਚ ਕਰਮਾਂ ਦਾ ਫਲ ਹੈ। ਨੇਕੀ ਤੇ ਬਦੀ ਦਾ ਵਰਤਾਰਾ ਹੈ। ਸਦਾਚਾਰ ਦੀ ਕਸਵਟੀ ਹੈ। ਇਹ ਧਰਤੀ ਇਕ ਕਰਮ-ਭੂਮੀ ਹੈ, ਪਰੰਤੂ ਸਤ-ਮਾਰਗ ਗ੍ਰਹਿਣ ਕਰਨ ਦੀ ਸੰਭਾਵਨਾ ਰੱਖਣ ਦੇ ਕਾਰਨ ਇਹ ਇਕ ਧਰਮਸਾਲ ਵੀ ਹੈ।

(b) ਸਦਾਚਾਰਕ ਸੋਝੀ ਪ੍ਰਾਪਤ ਕਰਕੇ ਮਨੁੱਖ ਗਿਆਨੀ ਬਣ ਕੇ 'ਗਿਆਨ ਖੰਡ' ਦੀ ਅਵਸਥਾ ਵਿੱਚ ਵਿਚਰਦਾ ਹੈ। ਉਸ ਦੇ ਗਿਆਨ ਦੀ ਵਿਸ਼ਾਲਤਾ ਵਿਕਾਸ ਕਰਕੇ ਉੱਚੀ ਉਡਾਰੀ ਮਾਰਦੀ ਹੈ। ਉਹ ਨਿਜੱਤਵ ਦੀ ਵਲਗਣ ਵਿਚੋਂ ਨਿਕਲ ਕੇ ਪ੍ਰਭੂ-ਪ੍ਰੀਤ ਦੀ ਲੀਨਤਾ ਸਦਕਾ ਰੱਬੀ ਅਨੰਤਤਾ ਦੇ ਅਨੁਭਵ ਵਿੱਚ ਗਮਨ ਕਰਦਿਆਂ ਵਿਸਮਾਦਿਤ ਹੋ ਕੇ ਕਈ ਪ੍ਰਕਾਰ ਦੇ ਅਨੰਦ ਮਾਣਦਾ ਹੈ।

(c) ਅਕਾਲ ਪੁਰਖ ਦੇ ਗਿਆਨ ਤੇ ਪ੍ਰੇਮ-ਲੀਨਤਾ ਵਿੱਚ ਅਹਿਲਾਦਿਤ ਤੇ ਅਨੰਦਿਤ ਅਵਸਥਾ ਵਿੱਚ ਮਨੁੱਖ ਅੰਦਰ ਜਾਗ੍ਰਤੀ ਉਤਪੰਨ ਹੁੰਦੀ ਹੈ ਕਿ ਸਰਮ ਤੇ ਮਿਹਨਤ ਕਰਕੇ ਸਦਾਚਾਰਕ ਗੁਣਾ ਦਾ ਧਾਰਨੀ ਬਣ ਕੇ ਆਚਰਣ ਦੀ ਉਸਾਰੀ ਕੀਤੀ ਜਾਏ। ਨਾਮ-ਪ੍ਰੀਤ ਲੀਨ ਮਨੁੱਖ ਵਿੱਚ ਆਚਰਣ ਪੈਦਾ ਹੋਣ ਨਾਲ ਅਥਾਹ ਸੁੰਦਰਤਾ ਦੀ ਘਾੜਤ ਹੁੰਦੀ ਹੈ। ਇਸ ਅਗੰਮੀ ਸੁੰਦਰਤਾ ਵਿਚੋਂ ਹੀ ਫੇਰ ਅਗੰਮੀ ਅਨੰਦ ਪੈਦਾ ਹੁੰਦਾ ਹੈ, ਜੋ ਬਿਆਨ ਨਹੀਂ ਕੀਤਾ ਜਾ ਸਕਦਾ। ਸਰਮ ਤੇ ਪ੍ਰੇਮ ਦੋਵੇਂ ਰਲ ਕੇ ਅਗੰਮੀ ਅਨੰਦ ਦਾ ਅਦੁੱਤੀ ਪ੍ਰਭਾਵ ਪੈਦਾ ਕਰ ਜਾਂਦੇ ਹਨ।

(d) ਇਸ ਤਰ੍ਹਾਂ ਕਰਮ ਤੇ ਕਿਰਿਆ ਕਰਨ ਵਾਲਾ ਮਨੁੱਖ ਅਕਾਲ ਪੁਰਖ ਦੇ 'ਕਰਮ' ਅਥਵਾ ਬਖਸ਼ੀਸ਼ ਦੁਆਰਾ ਬਖ਼ਸ਼ਿਆ ਹੋਇਆ ਹੋਕੇ ਸ਼ਕਤੀਸ਼ਾਲੀ ਹੋ ਜਾਂਦਾ ਹੈ। ਨੌ ਨਿਧਾਂ ਤੇ ਸਿੱਧੀਆਂ ਉਸ ਦੇ ਪਿੱਛੇ ਫਿਰਦੀਆਂ ਹਨ। ਅਕਾਲ ਪੁਰਖ ਦੇ ਬਖ਼ਸ਼ੇ ਹੋਏ ਮਨੁੱਖ ਹੀ ਮਹਾਂਬਲੀ, ਸੂਰੇ ਤੇ ਮਹਾਨ ਸ਼ਹੀਦ ਬਣਦੇ ਹਨ ਕਿਉਂਕਿ ਉਨ੍ਹਾਂ ਦੇ ਮਨ ਵਿੱਚ ਹਰ ਸਮੇਂ ਅਕਾਲ ਪੁਰਖ ਹੀ ਵਸਿਆ ਹੋਇਆ ਹੁੰਦਾ ਹੈ। ਅੱਸਲ ਵਿੱਚ ਮਹਾਬਲੀ ਸੂਰੇ ਭਗਤ-ਜਨ ਹੀ ਹੁੰਦੇ ਹਨ, ਜੋ ਅਕਾਲ ਪੁਰਖ ਦੇ ਰੰਗ ਵਿੱਚ ਰੰਗੀਜੇ ਹੋਏ ਅਜਰ ਵਸਤੂ ਦੇ ਅਨੁਭਵੀ ਹੁੰਦੇ ਹਨ ਅਤੇ ਲੋੜ ਪੈਣ ਤੇ ਸਰੀਰ ਨੂੰ ਵੀ ਅਮਰ ਸਮਝਦਿਆਂ ਸਮੂਹਕ ਭਲਾਈ ਲਈ ਸ਼ਹੀਦ ਵੀ ਹੋ ਜਾਂਦੇ ਹਨ।

(e) ਇਸ ਤੋਂ ਅਗਲਾ ਪੜਾਅ ਸੱਚਖੰਡ ਅਥਵਾ ਨਿਰੰਕਾਰ ਦਾ ਦੇਸ਼ ਹੈ ਅਰਥਾਤ ਸੂਖਮਤਾ ਦਾ ਲਖਾਇਕ ਮੰਡਲ। ਇਸ ਅਵਸਥਾ ਵਿੱਚ ਅਨੁਭਵ ਅੰਦਰ ਪ੍ਰਤੀਤੀ ਹੁੰਦੀ ਹੈ ਕਿ ਸੱਚਾ ਅਕਾਲ ਪੁਰਖ ਵਿਗਾਸ ਵਿੱਚ ਹੈ, ਉਹ 'ਤਾਕੇ ਤਾਕ'

ਦੇਖ ਰਿਹਾ ਹੈ ਅਤੇ ਨਦਰਿ-ਬਖ਼ਸ਼ਸ਼ ਦੇ ਖ਼ਜ਼ਾਨੇ ਲੁਟਾ ਰਿਹਾ ਹੈ, ਜਿਨ੍ਹਾਂ ਦਾ ਕੋਈ ਪਾਰਾਵਾਰ ਨਹੀਂ। ਅਕਾਲ ਪੁਰਖ ਦੀ ਸਭ ਤੋਂ ਵੱਡੀ ਵਡਿਆਈ ਜਿਸ ਦਾ ਪ੍ਰਤੀਕ ਸੱਚ ਖੰਡ ਹੈ, ਉਸ ਦੀ ਅਥਾਹ ਬਖ਼ਸ਼ਿਸ਼ ਤੇ ਬੇਪ੍ਰਵਾਹੀ ਦੇ ਰਹੱਸ ਨੂੰ ਉਘਾੜਦਾ ਹੈ। ਇਵੇਂ ਨਾਮ-ਮਾਰਗ ਦੇ ਪੰਜ ਪੜਾਵਾਂ ਵਿਚੋਂ ਲੰਘਦਿਆਂ ਹੀ ਜਗਿਆਸੂ ਨੂੰ 'ਅਨੰਤ' ਦੀ ਪ੍ਰਾਪਤੀ ਹੁੰਦੀ ਹੈ :

**ਏਤੁ ਰਾਹਿ ਪਤਿ ਪਵੜੀਆ**
**ਚੜੀਐ ਹੋਇ ਇਕੀਸ॥੩੨॥**

**(ਕ) ਧਰਮ ਮਾਰਗ ਤੇ ਸਦਾਚਾਰ** : 'ਜਪੁ'ਜੀ ਵਿੱਚ ਸਪਸ਼ਟ ਕੀਤਾ ਹੈ ਕਿ

(i) ਜਦ ਤੱਕ ਮਨੁੱਖ ਦਾ ਮਨ ਵੱਸ ਵਿੱਚ ਨਹੀਂ ਆਉਂਦਾ, ਕੋਈ ਵੀ ਸਰੀਰਕ ਕਿਰਿਆ ਸਾਰਥਕ ਨਹੀਂ ਹੁੰਦੀ। ਬਾਹਰ ਤੇ ਅੰਦਰ ਦਾ ਭੇਦ ਮਿਟਾ ਦੇਣਾ ਜਗਿਆਸੂ ਦਾ ਪਹਿਲਾ ਕੰਮ ਹੈ। ਜੋ ਮਨ ਦੀ ਭਾਵਨਾ ਹੈ, ਉਹੀ ਬਾਹਰ ਦੀ ਕਿਰਿਆ ਰਾਹੀਂ ਪ੍ਰਗਟ ਹੋਣੀ ਚਾਹੀਦੀ ਹੈ। ਇਸ ਲਈ ਧਰਮ ਦੀ ਬਾਹਰਲੀ ਰਹੁ-ਰੀਤ ਹੀ ਕਾਫ਼ੀ ਨਹੀਂ, ਮਨੁੱਖ ਵਿੱਚ ਦਵੰਦ, ਦੁਬਿਧਾ ਤੇ ਦੰਭ ਦਾ ਅੰਸ਼ ਕਾਇਮ ਰਹਿੰਦਾ ਹੈ। ਧਾਰਮਿਕ ਤੇ ਆਤਮਿਕ ਉਨਤੀ ਲਈ ਸਦਾਚਾਰ ਦੀ ਮੁੱਢਲੀ ਆਵੱਸ਼ਕਤਾ ਹੈ। 'ਜਪੁ'ਜੀ ਵਿੱਚ ਸਾਫ਼ ਸਮਝਾਇਆ ਹੈ ਕਿ 'ਸਦਾਚਾਰ' ਤੋਂ ਬਿਨਾਂ ਧਰਮ ਮਾਰਗ ਤੇ ਨਹੀਂ ਤੁਰਿਆ ਜਾ ਸਕਦਾ ਅਤੇ ਭਗਤੀ ਨਹੀਂ ਹੋ ਸਕਦੀ:

**ਸਭ ਗੁਣ ਤੇਰੇ ਮੈ ਨਾਹੀ ਕੋਇ॥**
**ਵਿਣੁ ਗੁਣ ਕੀਤੇ ਭਗਤ ਨ ਹੋਇ॥੨੧॥**

(ii) 'ਜਪੁ' ਜੀ ਦੀ ੧੬ਵੀਂ ਪਉੜੀ ਵਿੱਚ ਮਾਨੋ ਸਦਾਚਾਰ ਦੀ ਸਥਾਪਨਾ ਕੀਤੀ ਹੈ। ਸਭ ਤੋਂ ਪ੍ਰਥਮ ਗੁਣ 'ਦਇਆ', ਦੂਜਾ 'ਧਰਮ' ਜਾਂ ਨਿਆਂ ਅਤੇ ਤੀਜਾ 'ਸੰਤੋਖ' ਮੰਨਿਆ ਹੈ :

**ਧੌਲ ਧਰਮ ਦਇਆ ਕਾ ਪੂਤ॥**
**ਸੰਤੋਖ ਥਾਪਿ ਰਖਿਆ ਜਿਨਿ ਸੂਤਿ॥੧੬॥**

ਫਿਰ ੨੮ਵੀਂ 'ਮੁੰਦਾ ਸੰਤੋਖੁ .....' ਵਾਲੀ ਪਉੜੀ ਵਿੱਚ ਮਨ ਨੂੰ ਜਿੱਤਣ ਦਾ ਢੰਗ ਅੰਕਿਤ ਕਰਦਿਆਂ ਲਿਖਿਆ ਹੈ ਕਿ ਆਤਮਿਕ ਉਨਤੀ ਲਈ ਸੰਤੋਖ, ਸਰਮ, ਪਤ (ਜਤ, ਸਤੁ ਜਾਂ ਜੀਵਨ ਪਵਿੱਤਰਤਾ), ਧਿਆਨ (ਸਿਮਰਨ ਦੀ ਕਿਰਿਆ), ਇੰਦ੍ਰੀਆਂ ਦਾ ਵਸੀਕਰਨ, ਪ੍ਰਤੀਤ (ਵਿਸ਼ਵਾਸ਼) ਅਤੇ 'ਸਗਲ ਜਮਾਤੀ' ਭਾਵ ਸਭ ਦਾ ਭਲਾ ਮੰਗਣ ਨਾਲ ਮਨ ਜਿੱਤਿਆ ਜਾ ਸਕਦਾ ਹੈ। ਇਵੇਂ ਮਨ ਦੇ ਜਿਤੱਣ ਨਾਲ ਹੀ ਜਗਤ ਦੀ ਬਿਖਿਆ ਮਾਇਆ ਉਤੇ ਵਿਜਈ ਹੋਇਆ ਜਾ ਸਕਦਾ ਹੈ :

**ਮਨ ਜੀਤੈ ਜਗੁ ਜੀਤੁ ॥੨੮॥**

ਗੁਰਬਾਣੀ ਵਿੱਚ ਇਹੋ ਸਿਖਿਆ ਹੋਰ ਥਾਂ ਵੀ ਪ੍ਰਗਟ ਹੋਈ ਹੈ :

੧) ਜਿਨੁ ਗੁਰ ਪਰਸਾਦੀ ਮਨੁ ਜੀਤਿਆ
ਜਗੁ ਤਿਨਹਿ ਜਿਤਾਨਾ॥

(ਰਾਗੁ ਮਾਰੂ ਮ. ੩, ਪੰਨਾ ੧੦੮੯)

੨) ਮਨੁ ਜੀਤੇ ਜਗੁ ਜੀਤਿਆ
ਜਗੁ ਬਿਖਿਆ ਤੇ ਹੋਇ ਉਦਾਸੁ॥

(ਰਾਗੁ ਮਾਰੂ, ਕਬੀਰ ਜੀ, ਪੰਨਾ ੧੧੦੩)

(iii) ਇਸੇ ਤਰ੍ਹਾਂ 'ਜਪੁ' ਜੀ ਦੀ ੩੮ ਵੀਂ ਪਉੜੀ ਵਿਚ ਵੀ ਸਦਾਚਾਰਕ ਉਸਾਰੀ ਵਿੱਚ ਜਤੁ, ਧੀਰਜ, ਗਿਆਨ, ਭੈ, ਤਪ-ਸਾਧਨਾ ਅਤੇ ਪ੍ਰੇਮ ਨੂੰ ਵੱਡੇ 'ਮਨੁੱਖੀ' ਗੁਣ ਦੱਸਿਆ ਹੈ :

**ਜਤੁ ਪਾਹਾਰਾ ਧੀਰਜੁ ਸੁਨਿਆਰੁ ॥ ਅਹਰਣਿ ਮਤਿ ਵੇਦੁ ਹਥੀਆਰੁ ॥**
**ਭਉ ਖਲਾ ਅਗਨਿ ਤਪ ਤਾਉ ॥ ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ ॥**
**ਘੜੀਐ ਸਬਦੁ ਸਚੀ ਟਕਸਾਲ ॥ ਜਿਨ ਕਉ ਨਦਰਿ ਕਰਮੁ ਤਿਨ ਕਾਰ ॥**
ਨਾਨਕ ਨਦਰੀ ਨਦਰਿ ਨਿਹਾਲ ॥੩੮॥

ਗੁਰਬਾਣੀ ਵਿੱਚ ਆਤਮਿਕ ਤੇ ਸਦਾਚਾਰਕ ਜੀਵਨ ਦੀ ਉਸਾਰੀ ਲਈ ਗੁਰੂ ਰਾਮਦਾਸ ਜੀ ਦਾ ਵੀ ਫੁਰਮਾਨ ਹੈ :

**ਗੁਰਮੁਖ ਸੇਵਾ ਘਾਲ ਜਿਨ ਘਾਲੀ॥**
**ਤਿਸੁ ਘੜੀਐ ਸਬਦ ਸਚੀ ਟਕਸਾਲੀ॥**
**ਹਰਿ ਅਗਮ ਅਗੋਚਰ ਗੁਰੁ ਅਗਮ ਦਿਖਾਲੀ॥**
**ਵਿਚ ਕਾਇਆ ਨਗਰ ਲਧਾ ਹਰਿ ਭਾਲੀ॥**
**ਹਮ ਬਾਰਿਕ ਹਰ ਪਿਤਾ ਪ੍ਰਤਿਪਾਲੀ॥**
**ਜਨ ਨਾਨਕ ਤਾਰਹੁ ਨਦਰਿ ਨਿਹਾਲੀ॥**

(ਰਾਗੁ ਭੈਰਉ ਮ. ੪, ਪੰਨਾ ੧੧੩੪)

## (ਖ) ਰੱਬੀ ਅਨੰਤਤਾ ਦਾ ਵਿਸਮਾਦੀ ਅਨੁਭਵ :

(i) ਅਜਿਹੇ ਘੜੇ-ਸੰਵਾਰੇ 'ਪੰਚ ਪਰਵਾਨ' ਜੀਵਨ ਦੀ ਟੇਕ ਰੱਬੀ ਮਿਹਰ ਹੀ ਹੁੰਦੀ ਹੈ। ਜਗਿਆਸੂ ਨੂੰ ਸੋਝੀ ਆ ਜਾਂਦੀ ਹੈ ਕਿ ਸਭ ਦਾ ਸਿਰਜਣਹਾਰ ਤੇ ਦਾਤਾਰ ਇਕੋ ਹੈ ਅਤੇ ਸਾਰੇ ਮਨੁਖ 'ਏਕਸ ਕੇ ਬਾਰਿਕ' ਹੋਣ ਕਰਕੇ 'ਸਗਲ ਜਮਾਤੀ' ਅਥਵਾ ਸੰਗੀ-ਸਾਥੀ ਹਨ। ਇਸੇ ਲਈ ਉਸ 'ਏਕ ਪਿਤਾ' ਦਾ ਅਸਾਂ 'ਬਾਰਿਕਾ' ਰਾਹੀਂ ਹੁਣ ਤਕ ਕੀਤਾ ਗਿਆ ਮੂਲ ਅਨੁਭਵ ਵੀ ਇਕੋ ਜਿਹਾ ਹੈ :

**ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ ॥**
**ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕੁ ਧਾਤੁ ॥**
**ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ ॥**

ਨਾਨਕ ਵਡਾ ਆਖੀਐ ਆਪੇ ਜਾਣੈ ਆਪੁ ॥੨੨॥

(ii) ਇਸ ਤਰ੍ਹਾਂ ਰੱਬੀ ਬੇਅੰਤਤਾ ਤੇ ਅਨੰਤਤਾ ਦਾ ਅਨੁਭਵ ਭਗਤ ਨੂੰ ਵਿਸਮਾਦ ਉਨਮਾਦਿਤ ਅਵਸਥਾ ਤੇ ਪਹੁੰਚਾ ਦਿੰਦਾ ਹੈ। 'ਜਪੁ'ਜੀ ਵਿੱਚ ਜ਼ੋਰ ਇਸ ਗੱਲ ਉਤੇ ਹੈ ਕਿ ਮਨੁੱਖ ਅਕਾਲ ਪੁਰਖ ਦੀ ਸਿਫ਼ਤ-ਸਾਲਾਹ ਵਿੱਚ ਇਤਨਾ ਲੀਨ ਹੋ ਜਾਏ ਅਤੇ ਉਸਦੇ ਧਿਆਨ ਵਿੱਚ ਇਤਨਾ ਮਗਨ ਹੋਏ ਕਿ ਹੋਰ ਸਭ ਕੁਝ ਭੁੱਲ ਜਾਏ। ਇਹ ਤਾਂ ਹੀ ਹੋ ਸਕਦਾ ਹੈ ਕਿ ਅਕਾਲ ਪੁਰਖ ਦੀ ਰਚਨਾ ਲੀਲ੍ਹਾ ਦਾ ਠੀਕ-ਠੀਕ ਅਨੁਭਵ ਹੋ ਜਾਏ। ਗੁਰੂ ਨਾਨਕ ਦੇਵ ਜੀ ਨੇ ਸਾਫ਼ ਦ੍ਰਿੜ੍ਹਾਇਆ ਹੈ ਕਿ ਅਨੰਤਤਾ ਦੇ ਅਨੁਭਵ ਲਈ ਇਹ ਸਮਝਣਾ ਜ਼ਰੂਰੀ ਹੈ ਕਿ ਅਕਾਲ ਪੁਰਖ ਮਨੁੱਖੀ ਇੰਦ੍ਰੀਆਂ ਦੇ ਅਨੁਭਵ ਤੋਂ ਪਰੇ ਹੈ। ਇਸ ਲਈ ਉਸ ਦੀ ਬੇਅੰਤ ਕੁਦਰਤ ਨੂੰ ਵੇਖਦਿਆਂ ਉਸ ਦੇ ਸਾਹਮਣੇ ਸਿਰ ਝੁਕਾਣਾ ਹੀ ਸ਼ੋਭਦਾ ਹੈ। ਉਸ ਦੇ ਕੀਤੇ ਨੂੰ ਪੂਰੀ ਤਰ੍ਹਾਂ ਜਾਨਣ ਦਾ ਦਾਅਵਾ ਕਰਨਾ ਜਾਂ ਉਸ ਅਨੰਤ ਦੇ ਭੇਦ ਨੂੰ ਪਾ ਲੈਣ ਬਾਰੇ ਕੁਝ ਕਹਿਣਾ ਗੁਸਤਾਖ਼ੀ ਹੈ :

੧) ਜੇ ਕੋ ਆਖੈ ਬੋਲੁ ਵਿਗਾੜੁ॥
ਤਾ ਲਿਖੀਐ ਸਿਰਿ ਗਾਵਾਰਾ ਗਾਵਾਰ॥੨੬॥

੨) ਜੇ ਕੋ ਖਾਇਕੁ ਆਖਣਿ ਪਾਇ॥
ਓਹ ਜਾਣੈ ਜੇਤੀਆ ਮੁਹਿ ਖਾਇ॥੨੫॥

(iii) 'ਜਪੁ'ਜੀ ਦਾ ਲਗ-ਪਗ ਅੱਧਾ ਭਾਗ ਅਕਾਲ ਪੁਰਖ ਦੀ ਅਨੰਤਤਾ ਤੇ ਬੇਅੰਤਤਾ ਦੇ ਅਨੁਭਵ ਨੂੰ ਗ੍ਰਹਿਣ ਕਰਨ ਦੀ ਪ੍ਰੇਰਨਾ ਦੇਣ ਵਾਲਾ ਹੈ। ਇਸ ਬਾਣੀ ਦੇ ਮੱਧ ਦੀਆਂ ਸੋਲ੍ਹਵੀਂ ਤੋਂ ਲੈ ਕੇ ਸਤਾਈਵੀਂ ਪਉੜੀ ਤੱਕ ਦੀਆਂ ੧੨ ਪਉੜੀਆਂ, ਦੂਜੀ ਅਤੇ ਸਤਵੀਂ ਪਉੜੀ ਅਤੇ ਖਾਸ ਕਰਕੇ ਅਖੀਰਲੀਆਂ ਪੰਚ ਖੰਡਾਂ ਦੀਆਂ ਪਉੜੀਆਂ ਵਿੱਚ ਉਸ ਦੀ ਅਨੰਤਤਾ, ਰਹੱਸਵਾਦੀ ਲੀਲ੍ਹਾ, ਉਸ ਦੀ ਉਸਤਤ ਦੇ ਢੰਗ ਅਤੇ ਉਸ ਦੇ ਅਪਾਰ ਹੁਕਮ ਬਾਰੇ ਉਲੇਖ ਕਰਨ ਤੋਂ ਬਾਅਦ ਇਹੋ ਸਪਸ਼ਟ ਕਰਕੇ ਦਰਸਾਇਆ ਹੈ ਕਿ ਉਸ ਅਨੰਤ ਦੀ ਅਨੰਤਤਾ ਬਾਰੇ ਕੁਝ ਵੀ ਕਿਹਾ ਨਹੀਂ ਜਾ ਸਕਦਾ ਅਤੇ ਨਾ ਹੀ ਕੁਝ ਕਹਿਣਾ ਉੱਚਿਤ ਹੈ। ਇਸ ਅਨੰਤਤਾ ਦੇ ਅਨੁਭਵ ਵਿਚੋਂ ਜੋ ਮਹਾਨ ਸਿਟਾ ਕੱਢਿਆ ਹੈ, ਉਹ ਨਾਮ-ਸਿਮਰਨ ਦਾ ਇਕ ਉੱਚਤਮ ਸਰੂਪ ਤੇ ਸਾਧਨ ਹੋ ਨਿਬੜਦਾ ਹੈ, ਅਰਥਾਤ :

ਕੁਦਰਤਿ ਕਵਣ ਕਹਾ ਵੀਚਾਰੁ ॥
ਵਾਰਿਆ ਨ ਜਾਵਾ ਏਕ ਵਾਰ ॥
ਜੋ ਤੁਧੁ ਭਾਵੈ ਸਾਈ ਭਲੀ ਕਾਰ ॥
ਤੂ ਸਦਾ ਸਲਾਮਤਿ ਨਿਰੰਕਾਰ ॥੧੬॥

ਇਨ੍ਹਾਂ ਪ੍ਰਾਰਥਨਾ ਰੂਪ ਤੁਕਾਂ ਵਿੱਚ ਪ੍ਰਭੂ ਪ੍ਰਾਪਤੀ ਦਾ ਸਭ ਤੋਂ ਸਫ਼ਲ ਸਾਧਨ

ਲੁਕਿਆ ਹੈ। ਅਕਾਲ ਪੁਰਖ ਦੀ ਬਖ਼ਸ਼ਸ਼ ਦੀ ਦਾਤ ਉਸੇ ਨੂੰ ਮਿਲਦੀ ਹੈ, ਜੋ ਉਸ ਬੇਅੰਤ ਦੀ ਅਨੰਤਤਾ ਨੂੰ ਅਨੁਭਵ ਕਰਦਿਆਂ ਉਸ ਦੀ ਵਡਿਆਈ ਗਾਉਣ ਵਿੱਚ ਮੁਗਧ ਰਹਿੰਦਾ ਹੈ :

ਜਿਸ ਨੋ ਬਖਸੇ ਸਿਫਤਿ ਸਾਲਾਹ॥
ਨਾਨਕ ਪਾਤਿਸਾਹੀ ਪਾਤਿਸਾਹੁ॥੨੫॥

(iv) ਜੋ ਅਕਾਲ ਪੁਰਖ ਦੀ ਅਨੰਤਤਾ ਦੇ ਰਹੱਸ ਦਾ ਅਨੁਭਵ ਕਰਕੇ ਵਿਸਮਾਦ ਦੀ ਅਵਸਥਾ ਨੂੰ ਮਾਣਦੇ ਹਨ, ਉਨ੍ਹਾਂ ਨੂੰ ਪ੍ਰਤੀਤ ਹੁੰਦਾ ਹੈ ਕਿ ਪਉਣ-ਪਾਣੀ, ਧਰਤ-ਆਕਾਸ, ਦਿਨ-ਰਾਤ ਆਦਿ ਕੁਦਰਤ ਦੇ ਇਹ ਸਭ ਤੱਤ ਹਰ ਕਿਸੇ ਲਈ ਸਾਂਝੇ ਗੁਰ-ਪੀਰ, ਮਾਪੇ ਤੇ ਖਿਡਾਵੇ ਹਨ। ਇਉਂ ਸਰਬ-ਸਾਂਝੀ ਧਰਤੀ ਮਾਂ ਦੀ ਗੋਦ ਵਿੱਚ ਵਿਚਰਦਿਆਂ, ਧਰਤੀ ਨੂੰ 'ਧਰਮਸਾਲ' ਸਮਝਦਿਆਂ ਅਤੇ ਧਰਮ ਮਾਰਗ ਉਤੇ ਤੁਰਦਿਆਂ ਉਸ ਨੂੰ ਪਤਾ ਲੱਗ ਜਾਂਦਾ ਹੈ ਕਿ ਇਸ ਧਰਤੀ ਦਾ ਸਾਰਾ ਪ੍ਰਬੰਧ ਤੇ ਮਨੁੱਖੀ ਸਮਾਜ ਇਸੇ ਧਰਮ (ਰੱਬੀ ਨਿਯਮਾਂ) ਦੇ ਸਹਾਰੇ ਕਾਇਮ ਹੈ। ਇਹ 'ਧਰਮ' ਖ਼ੁਦ ਆਪ 'ਦਇਆ' (ਰੱਬੀ ਦਿਆਲਤਾ, ਹਮਦਰਦੀ) ਦੀ ਉਪਜ ਹੈ, ਜਿਸ ਨੇ ਸਬਰ, ਸੰਤੋਖ ਨੂੰ ਇਸ ਸੰਬੰਧ ਵਿੱਚ ਪੱਕੀ ਤਰ੍ਹਾਂ ਅਸਥਾਪਨ ਕੀਤਾ ਹੋਇਆ ਹੈ। ਇਸ ਪ੍ਰਾਪਤੀ ਨਾਲ ਇਸ ਗੱਲ ਦਾ ਯਕੀਨ ਹੋ ਜਾਂਦਾ ਹੈ ਕਿ ਉਨਤੀ ਤੇ ਮੁਕਤੀ ਨਾਮ-ਸਿਮਰਨ, ਨੇਕੀ ਤੇ ਸੇਵਾ ਦੇ ਜੀਵਨ ਵਿੱਚ ਹੈ ਅਤੇ ਸੰਸਾਰ ਵਿੱਚ ਵਿਚਰਦਿਆਂ ਕੀਤੀਆਂ ਚੰਗਿਆਈਆਂ ਤੇ ਬੁਰਿਆਈਆਂ ਦਾ ਲੇਖਾ-ਜੋਖਾ ਧਰਮ-ਰਾਜ ਦੇ ਦਰਬਾਰ ਵਿੱਚ ਹੋਣਾ ਹੈ ਅਤੇ ਅੰਤ ਵਿੱਚ ਨਿਬੇੜਾ ਕੀਤੇ ਕਰਮਾਂ ਤੇ ਹੀ ਹੋਣਾ ਹੈ

## (ਗ) 'ਗੁਰਸਿਖ', 'ਪੰਚ' ਤੇ ਭਗਤ-ਜਨ :

(i) ਇਸ ਤਰ੍ਹਾਂ ਗੁਰੂ ਦੀ ਬਾਣੀ ਜਾਂ ਸ਼ਬਦ ਜੋ ਗੁਰੂ ਹੈ, ਦੀ ਸੱਚੀ 'ਟਕਸਾਲ' ਵਿੱਚ ਨਾਮ-ਅਭਿਆਸੀ ਸਿਫ਼ਤ ਸਲਾਹੀ ਤੇ ਸਚਿਆਰੇ ਜੀਵਨ ਨੂੰ ਪਰਮਾਰਥਕ ਕਰਮਾਂ ਤੇ ਸਦਾਚਾਰਕ ਗੁਣਾਂ ਦੀ ਕੁਠਾਲੀ ਵਿੱਚ ਢਾਲ ਕੇ ਪ੍ਰਵਾਨ ਚੜ੍ਹਦੇ ਹਨ। 'ਜਪੁ'ਜੀ ਵਿੱਚ ਗੁਰਦੇਵ ਨੇ ਉਸ ਆਦਰਸ਼ ਮਨੁੱਖ ਨੂੰ 'ਗੁਰਸਿਖ', 'ਪੰਚ' ਤੇ ਭਗਤ ਕਿਹਾ ਹੈ, ਜੋ ਨਾਮ ਵਿੱਚ ਲੀਨ ਹੋ ਗਿਆ ਹੋਵੇ ਤੇ ਜਿਸ ਦਾ ਹਿਰਦਾ ਇਕਾਗਰ ਹੋ ਗਿਆ ਹੋਵੇ। ਉਸ ਦੇ ਨਾਮ-ਸਿਮਰਨ ਦੀ ਕਰਨੀ ਨਾਲ ਪੰਜ ਇੰਦ੍ਰੇ ਸੰਜੁਗਤ ਤੇ ਇਕ ਸੁਰ ਹੋ ਜਾਣ ਨਾਲ, ਪੰਜ ਮੂਲ ਤੱਤ ਇਕ ਆਸ਼ੇ ਵਿੱਚ ਸੰਮਲਿਤ ਹੋ ਜਾਂਦੇ ਹਨ। ਉਸ ਅੰਦਰ ਤੱਤਾਂ ਜਾਂ ਇੰਦ੍ਰਿਆਂ ਦਾ ਪਰਸਪਰ ਵਿਖਾਦ ਮੁੱਕ ਜਾਣ ਨਾਲ ਹੀ ਆਤਮਿਕ ਵਿਕਾਸ ਸਿੱਖਰ ਤੇ ਪਹੁੰਚਦਾ ਹੈ ਅਤੇ ਉਸ ਦੀ ਗਣਨਾ ਪੁੱਗੇ ਹੋਏ ਆਦਰਸ਼ ਮਨੁੱਖਾਂ ਦੀ ਸ਼੍ਰੇਣੀ ਵਿੱਚ ਹੁੰਦੀ ਹੈ।

(ii) 'ਗੁਰਸਿਖ', 'ਪੰਚ' ਤੇ ਭਗਤ-ਜਨ ਗੁਰੂ ਦੀ ਸਿਖਿਆ ਉਤੇ ਪੂਰੇ

ਉਤਰਦਿਆਂ ਹੋਇਆ ਸਦਾ 'ਵਿਗਾਸੁ' ਜਾਂ ਖੇੜੇ ਤੇ ਅਨੰਦ ਵਿੱਚ ਰਹਿੰਦੇ ਹਨ :

**'ਨਾਨਕ ਭਗਤਾ ਸਦਾ ਵਿਗਾਸੁ॥'**

(iii) ਫਿਰ ਉਹ 'ਪੰਚ' ਆਦਿ ਹੀ ਦਰਗਾਹ ਤੇ ਦਿਸਦੇ ਸੰਸਾਰ ਵਿੱਚ ਸ਼ੋਭਾ ਤੇ ਧੰਨਤਾ ਦੇ ਪਾਤਰ ਬਣਦੇ ਹਨ। 'ਜਪੁ'ਜੀ ਵਿੱਚ ਦੱਸਿਆ ਹੈ ਕਿ ਪਰਮਾਤਮਾ ਦਾ ਸੱਚਾ ਦਰਬਾਰ (ਜਿਸ ਦੀ ਉਸਤਤ 'ਸੋਦਰੁ' ਵਾਲੀ ਪਉੜੀ ਵਿੱਚ ਹੋਈ ਹੈ) ਭਗਤਾਂ ਤੇ ਪੰਚਾਂ ਨਾਲ ਹੀ ਸੋਭ ਰਿਹਾ ਹੈ :

**ਕਰਮੀ ਕਰਮੀ ਹੋਇ ਵੀਚਾਰੁ॥**
**ਸਚਾ ਆਪਿ ਸਚਾ ਦਰਬਾਰੁ॥**
**ਤਿਥੈ ਸੋਹਨਿ ਪੰਚ ਪਰਵਾਣੁ॥**
**ਨਦਰੀ ਕਰਮਿ ਪਵੈ ਨੀਸਾਣੁ॥੩੪॥**

'ਕਰਮੁ ਖੰਡ' ਵਾਲੀ ਪਉੜੀ ਵਿੱਚ ਵੀ 'ਭਗਤ' ਦੀ ਮਹਿਮਾ ਕੀਤੀ ਗਈ ਹੈ :

**ਤਿਥੈ ਭਗਤ ਵਸਹਿ ਕੇ ਲੋਅ॥**
**ਕਰਹਿ ਅਨੰਦੁ ਸਚਾ ਮਨਿ ਸੋਇ॥੩੭॥**

'ਭਗਤ' ਪਰਮਾਤਮਾ ਨੂੰ ਇਸ ਲਈ ਪਿਆਰੇ ਹੁੰਦੇ ਹਨ ਕਿ ਉਹ ਪ੍ਰਭੂ ਦਾ ਜੱਸ ਗਾਇਣ ਕਰਦੇ ਹਨ ਅਤੇ ਉਹ ਇਸ ਲਈ ਜੱਸ ਗਾਇਣ ਕਰਦੇ ਹਨ ਕਿ ਉਹ ਉਸ ਦੇ ਪਿਆਰੇ ਹਨ ਅਤੇ ਉਨ੍ਹਾਂ ਉਤੇ ਉਸ ਦੀ ਮਿਹਰ ਹੈ :

**ਸੇਈ ਤੁਧੁ ਨੋ ਗਾਵਹਿ ਜੋ ਤੁਧ ਭਾਵਨਿ**
**ਰਤੇ ਤੇਰੇ ਭਗਤ ਰਸਾਲੇ॥੨੭॥**

ਪੁੱਗੇ ਹੋਏ ਉਜੱਲ-ਮੁੱਖ ਪੁਰਸ਼ ਇਹੀ ਹਨ :

੧) **ਮੰਨੈ ਤਰੈ ਤਾਰੇ ਗੁਰੁ ਸਿਖ॥ ੧੫॥**
੨) **ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥**
**ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥੧॥**

ਇਵੇਂ ਅਸੀ ਵੇਖਿਆ ਹੈ ਕਿ 'ਜਪੁ'ਜੀ ਸਾਹਿਬ ਦੇ ਵਿਚਾਰ ਦਰਸ਼ਨ ਵਿੱਚ ਜੋ ਸੰਦੇਸ਼ ਤੇ ਉਪਦੇਸ਼ ਦਿੱਤਾ ਗਿਆ ਹੈ, ਉਹ ਮਨੁੱਖੀ ਜੀਵਨ ਦੇ ਅਸਲੀ ਮਨੋਰਥ ਅਤੇ ਉਸ ਨੂੰ ਪ੍ਰਾਪਤ ਕਰਨ ਦੇ ਸਾਧਨਾਂ ਦਾ ਪੂਰਾ ਗਿਆਨ ਦਿੰਦਾ ਹੈ। ਇਸ ਵਿੱਚ ਭਾਲ ਤੇ ਪ੍ਰਾਪਤੀ, ਦੋਹਾਂ ਦਾ ਅਮਲ ਪ੍ਰਗਟ ਹੈ। ਭਾਲ ਅੰਦਰਵਾਰ ਹੈ ਤੇ ਪ੍ਰਾਪਤੀ ਦਾ ਉਦੇਸ਼ ਈਸ਼ਵਰੀ ਅਨੁਭਵ ਹੈ। ਪਵਿੱਤਰ ਦਰਗਾਹ ਮਨੁੱਖ ਦੇ ਆਪਣੇ ਦਿਲ ਵਿੱਚ ਹੈ, ਪਰ ਉਸ ਦੀ ਯਾਤਰਾ ਦੀ ਸਫ਼ਲਤਾ ਲਈ ਜ਼ਰੂਰੀ ਸ਼ਰਤ ਹਉਮੈ ਦਾ ਤਿਆਗ ਹੈ, ਜਿਸ ਵਾਸਤੇ ਧਰਮ ਤੇ ਸਦਾਚਾਰ ਦਾ ਜ਼ਬਤ ਜਾਂ ਸਾਧਨਾ ਦੀ ਲੋੜ ਆੱਵਸ਼ ਹੈ। 'ਜਪੁ'ਜੀ ਦਾ ਇਹ ਸੰਦੇਸ਼ ਹੀ ਸਿੱਖ ਦਰਸ਼ਨ ਦਾ ਮੂਲ ਆਧਾਰ ਹੈ, ਜਿਸ ਦਾ ਭਰਪੂਰ ਪ੍ਰਗਟਾਵਾ 'ਸ੍ਰੀ ਗੁਰੂ ਗ੍ਰੰਥ ਸਾਹਿਬ' ਜੀ ਦੀ

ਗੁਰਬਾਣੀ ਵਿੱਚ ਵੀ ਪ੍ਰਾਪਤ ਹੁੰਦਾ ਹੈ।

## (੭) 'ਜਪੁ'ਜੀ ਸਾਹਿਬ ਦੇ ਸੰਦੇਸ਼ ਤੇ ਉਪਦੇਸ਼ ਦੀ ਸਦੀਵੀ ਪ੍ਰਾਸੰਗਿਕਤਾ :

'ਜਪੁ'ਜੀ ਦੇ ਵਿਚਾਰ ਦਰਸ਼ਨ ਦੇ ਸੰਦੇਸ਼ ਤੇ ਉਪਦੇਸ਼ ਦੀ ਵਿਸ਼ੇਸ਼ਤਾ ਹੈ ਕਿ ਜਦ ਤੋਂ ਇਸ ਬਾਣੀ ਦੀ ਰਚਨਾ ਹੋਈ ਹੈ, ਅਸੰਖਾਂ ਲੋਕ ਇਸ ਦੀ ਸਿਖਿਆ ਨੂੰ ਗ੍ਰਹਿਣ ਕਰਕੇ ਜੀਵਨ ਸਫ਼ਲਾ ਕਰਦੇ ਆਏ ਹਨ। ਇਸ ਵਿੱਚ ਸਫ਼ਲ ਜੀਵਨ ਦਾ ਜੋ ਮਾਰਗ ਦੱਸਿਆ ਹੈ, ਉਹ ਹਮੇਸ਼ਾ ਲਈ ਮਨੁੱਖਤਾ ਵਾਸਤੇ ਚਾਨਣ ਮੁਨਾਰਾ ਰਹੇਗਾ। ਇਸ ਬਾਣੀ ਦੀ ਸਿਖਿਆ ਸਦੀਵ ਲਈ ਪ੍ਰਾਸੰਗਕਿਤਾ ਰੱਖਣ ਵਾਲੀ ਹੈ। ਇਸ ਲਈ ਇਸ ਬਾਣੀ ਦੀਆਂ ਪ੍ਰਮੁੱਖ ਵਿਸ਼ੇਸ਼ਤਾਈਆਂ ਨੂੰ ਵੀ ਜਾਣਨਾ ਜ਼ਰੂਰੀ ਹੈ।

(ੳ) ਇਸ ਬਾਣੀ ਵਿੱਚ ਅਕਾਲ ਪੁਰਖ ਤੇ ਮਨੁੱਖੀ ਹੋਂਦ ਦੇ ਬੁਨਿਆਦੀ ਤੱਤਾਂ ਨੂੰ ਪ੍ਰਗਟਾਇਆ ਗਿਆ ਹੈ। ਇਸ ਵਿੱਚ ਜੀਵਨ ਦੀਆਂ ਸਮੱਸਿਆਵਾਂ ਨੂੰ ਸੁਲਝਾਇਆ ਗਿਆ ਹੈ ਅਤੇ ਮਨੁੱਖ ਦੇ ਸ਼ੰਕਿਆਂ ਤੇ ਵਹਿਮਾਂ ਦਾ ਨਿਵਾਰਣ ਕੀਤਾ ਗਿਆ ਹੈ। ਇਸ ਬਾਣੀ ਦੀ ਸਿਖਿਆ ਵਿੱਚ ਭੇਖਾਂ, ਰੀਤਾਂ, ਕਰਮ-ਕਾਂਡਾਂ ਤੇ ਜਾਤੀ ਵਿਤਕਰਿਆਂ ਨੂੰ ਨਕਾਰਦਿਆਂ, ਮਨੁੱਖੀ ਆਤਮਾ ਦੇ ਰੋਗਾਂ ਤੇ ਉਲਝਣਾਂ ਦਾ ਸਮਾਧਾਨ ਦੱਸਿਆ ਹੈ। ਇਸ ਮੰਤਵ ਲਈ ਮਨੁੱਖ ਨੂੰ ਅਕਾਲ ਪੁਰਖ ਦੀ ਪਛਾਣ ਤੇ ਪ੍ਰਾਪਤੀ ਦਾ ਰਾਹ ਦੱਸਿਆ ਹੈ। ਇਸ ਕਰਕੇ ਇਹ ਬਾਣੀ ਬੁਨਿਆਦੀ ਧਾਰਮਿਕ, ਸਦਾਚਾਰਕ ਤੇ ਦਾਰਸ਼ਨਕ ਵਿਚਾਰਾਂ ਅਤੇ ਅਟੱਲ ਸਚਾਈਆਂ ਨੂੰ ਦਰਸਾਉਣ ਦਾ ਅਨਮੋਲ ਭੰਡਾਰ ਹੈ।

(ਅ) ਇਸ ਬਾਣੀ ਦੀ ਸਿਖਿਆ ਕੇਵਲ ਕਿਸੇ ਖਾਸ ਧਰਮ ਦੇ ਅਨੁਯਾਈਆਂ ਲਈ ਨਹੀਂ ਹੈ। ਇਸ ਬਾਣੀ ਦੀ ਸਿਖਿਆ ਤੇ ਸੰਦੇਸ਼ ਸਰਬ-ਸਾਂਝਾ ਤੇ ਵਿਸ਼ਵਾਂਰਥੀ ਹੈ, ਜੋ ਹਰ ਧਰਮ, ਜਾਤੀ ਤੇ ਸੰਪਰਦਾਇ ਲਈ ਸਾਂਝਾ, ਸਮਾਨ ਤੇ ਸਰਬ-ਪ੍ਰਵਾਨ ਹੈ।

(ੲ) ਇਸ ਬਾਣੀ ਦੀ ਸਿਖਿਆ ਦਾ ਮੂਲ ਮਨੋਰਥ, ਸੱਚੇ-ਸੁੱਚੇ ਸੱਚ ਧਰਮ ਨੂੰ ਸੰਪਰਦਾਇਕ ਹੱਦਾਂ, ਭੇਖਾਂ, ਚਿੰਨ੍ਹਾਂ ਤੇ ਰਸਮੀ ਕ੍ਰਿਆਵਾਂ ਦੇ ਗੋਰਖ-ਧੰਧੇ ਵਿਚੋਂ ਕੱਢ ਕੇ ਨਿਰਮਲ ਕਰਮਾਂ ਤੇ ਨਾਮ-ਸਿਮਰਨ ਦਾ ਧਾਰਨੀ ਬਣਾਉਣਾ ਹੈ।

(ਸ) ਇਸ ਬਾਣੀ ਦਾ ਬੁਨਿਆਦੀ ਸਿੱਧਾਂਤ ਇਕੀਸ਼ਵਰਤਾ (Oneness of God) ਤੇ ਭ੍ਰਾਤਰੀਅਤਾ (Brotherhood of Man) ਨੂੰ ਦ੍ਰਿੜ੍ਹ ਕਰਾਉਣ ਵਾਲਾ ਹੈ। 'ਜਪੁ'ਜੀ ਦਾ ਪਹਿਲਾ ਅੰਕ '੧' ਤੇ ਪਹਿਲਾ ਹੀ ਅੱਖਰ 'ੴ' ਇਸ ਵਿਸ਼ਵਾਸ਼ ਦਾ ਨਿਸੰਗ ਐਲਾਨ ਹੈ। ਇਹ ਵਿਸ਼ਵਾਸ਼ ਹੀ ਇਸ਼ਟ-ਅਨੇਕਤਾ ਦੇ ਸਿੱਧਾਂਤ ਅਤੇ ਉਸ ਕਾਰਨ ਪਏ ਹੋਏ ਪਰਸਪਰ ਵਿਤਕਰਿਆਂ ਨੂੰ ਮੁਕਾਉਂਦਾ ਹੈ ਅਤੇ ਸਾਰੀ ਮਨੁੱਖ-ਜਾਤੀ ਨੂੰ 'ਇਕੋ' ਅਕਾਲ ਪੁਰਖ ਦੀ ਸੰਤਾਨ ਦਸ ਕੇ ਇਕ ਲੜੀ

ਵਿੱਚ ਪਰੋਂਦਾ ਹੈ। ਇਹ ਸਿਖਿਆ ਮਨੁੱਖ ਨੂੰ ਮਨੁੱਖ ਤੋਂ ਨਿਖੇੜਨ ਦੀ ਥਾਂ ਮੇਲਦੀ ਤੇ ਸਭਨਾਂ ਦੀ ਆਪਸੀ ਸਾਂਝ ਵਧਾਉਂਦੀ ਹੈ। ਇਸ ਬਾਣੀ ਵਿੱਚ ਮੂਲ ਰੂਪ ਵਿੱਚ ਇਹੋ ਸਮਝਾਇਆ ਹੈ ਕਿ ਸਭਨਾਂ ਜੀਆਂ ਨੂੰ ਸਿਰਜਣ, ਪਾਲਣ ਤੇ ਸੰਭਾਲਣ ਵਾਲਾ ਕਰਤਾ-ਦਾਤਾ ਇਕੋ ਹੈ ਅਤੇ ਉਸ ਇਕੋ ਦੀ ਜੋਤ ਹੀ ਸਭ ਦੇ ਅੰਦਰ ਜਗ ਰਹੀ ਹੈ।

(ਹ) ਇਸ ਲਈ ਜਾਤ-ਪਾਤ, ਦੌਲਤ-ਤਾਕਤ ਕਰਕੇ ਨਾ ਕੋਈ ਉੱਚਾ ਅਤੇ ਨਾ ਹੀ ਕੋਈ ਨੀਂਵਾ ਹੈ। ਨੀਚ ਅਤੇ ਕਮਜਾਤ ਕੇਵਲ ਉਹੀ ਹੈ ਜੋ ਆਪਣੇ 'ਦਾਤੇ' ਨੂੰ ਭੁਲਾ ਕੇ, ਉਸ ਦੀ 'ਦਾਤ' ਤੇ ਖਚਤ ਹੋਕੇ ਸਾਥੀ-ਜੀਵਾਂ ਦੇ ਹੱਕ ਮਾਰਦਾ ਤੇ ਉਨ੍ਹਾਂ ਨੂੰ ਲਿਤਾੜਦਾ ਹੈ।

(ਕ) ਅਕਾਲ ਪੁਰਖ ਦੀ ਦਰਗਾਹ ਵਿੱਚ ਨਿਬੇੜਾ ਜਾਤ-ਜਨਮ ਤੇ ਦੌਲਤ ਦੇ ਆਧਾਰ ਤੇ ਨਹੀਂ ਹੋਣਾ, ਉੱਥੇ ਤਾਂ ਇਹ ਕੇਵਲ 'ਅਮਲਾਂ' ਜਾਂ 'ਕਰਨੀ' ਦੇ ਕਿਰਦਾਰ ਤੇ ਹੋਣਾ ਹੈ। ਸੱਚੀ ਤੇ ਸੁੱਚੀ ਕਰਨੀ ਕੇਵਲ ਭੇਖ਼ਾਂ-ਚਿਨ੍ਹਾਂ ਜਾਂ ਕਰਮ-ਕਾਂਡਾ ਦੇ ਆਸਰੇ ਨਹੀਂ ਬਣਦੀ, ਇਹ ਤਾਂ ਸਤ, ਸੰਤੋਖ, ਧਰਮ, ਸਿਮਰਨ, ਭੈ, ਭਾਉ, ਸਿਦਕ, ਵਿਸ਼ਵਾਸ਼, ਸ਼ੁਕਰਾਨੇ ਵਰਗੇ ਦੈਵੀ ਗੁਣ ਧਾਰਦਿਆਂ, 'ਨੀਅਤ ਰਾਸ' ਕਰਕੇ 'ਅੰਜਨ ਮਾਹਿ ਨਿਰੰਜਨ' ਭਾਵ ਮਾਇਆ ਤੋਂ ਨਿਰਲੇਪ ਰਹਿੰਦਿਆਂ ਅਤੇ ਮਾਲਕ ਦੀ ਰਜ਼ਾ ਵਿੱਚ ਵਿਚਰਦਿਆਂ ਹੀ ਪ੍ਰਾਪਤ ਹੋ ਸਕਦੀ ਹੈ।

(ਖ) ਇਸ ਸੰਸਾਰ ਵਿੱਚ ਰਹਿੰਦਿਆਂ 'ਮਨ' ਤੇ 'ਜਗ' ਜਿਤੱਣ ਲਈ ਮਨੁੱਖ ਨੂੰ ਜਿਸ 'ਸੱਚੀ ਟਕਸਾਲ' ਵਿੱਚ ਆਪਣੇ ਆਪ ਨੂੰ ਢਾਲ਼ਨਾ ਪੈਂਦਾ ਹੈ, ਉਹ ਹਰ ਕਿਸੇ ਲਈ ਖੁਲ੍ਹੀ ਤੇ ਹਰ ਕਿਸੇ ਦੀ ਸਾਂਝੀ ਹੈ। ਸੱਚੇ ਤੇ ਸੁੱਚੇ ਜੀਵਨ ਨੂੰ ਘੜਨ ਲਈ ਜਤ-ਸਤ, ਧੀਰਜ, ਬੁੱਧੀ, ਗਿਆਨ, ਭੈ, ਹਰੀ-ਪ੍ਰੇਮ ਵਰਗੇ ਸ਼ੁਭ ਗੁਣਾਂ ਨੂੰ ਅਪਣਾਉਂਣਾ ਪੈਂਦਾ ਹੈ, ਜੋ ਬਿਨਾਂ ਕਿਸੇ ਵਿਤਕਰੇ ਤੇ ਵੈਰ ਦੇ ਮਨੁੱਖ ਦੇ ਨਿਰਮਲ ਕਰਮ ਘੜਦੇ, ਹਉਮੈ ਨੂੰ ਨਿਵਾਰਦੇ, ਉਸ ਦੀ ਹੋਣੀ ਨੂੰ ਬਦਲਦੇ, ਹਿਰਦੇ ਨੂੰ 'ਉਚਿਆਂਉਦੇ' ਪ੍ਰੀਤਮ-ਮਿਲਾਪ ਦੇ ਯੋਗ ਬਣਾ ਦਿੰਦੇ ਹਨ।

(ਗ) ਇਸ ਪ੍ਰਾਪਤੀ ਨਾਲ ਮਨੁੱਖ ਨਿਜ-ਪ੍ਰਾਪਤੀ ਨੂੰ ਹੋਰਨਾਂ ਨਾਲ ਵੰਡਣ ਲਈ ਖੁਲ੍ਹ -ਦਿਲੀ, ਮਿਲਵਰਤਣ ਤੇ ਪਰਸਪਰ ਸਹਾਇਤਾ ਲਈ ਉਤਸਕ ਹੁੰਦਾ ਹੈ। ਉਹ ਆਪਣੇ 'ਨਿਜ' ਤੋਂ ਉਤਾਂਹ ਉਠ ਕੇ ਪਰਉਪਕਾਰ ਤੇ ਲੋਕ-ਕਲਿਆਨ ਲਈ ਆਪਾ ਵਾਰਨ ਤਕ ਤਤਪਰ ਹੋ ਜਾਂਦਾ ਹੈ। ਇਸ ਤਰ੍ਹਾਂ ਉਹ ਕੇਵਲ ਆਪ ਹੀ ਮੁਕਤ ਨਹੀਂ ਹੁੰਦਾ, ਸੱਗੋਂ ਉਸ ਸਦਕੇ ਕਿਤਨੇ ਹੋਰ ਵੀ ਉਸ ਦਾ ਅਨੁਸਰਣ ਕਰਦਿਆਂ ਮੁਕਤ ਹੋ ਜਾਂਦੇ ਹਨ।

(ਘ) ਇਹ ਸਭ ਕੁਝ ਦੱਸਣ ਲਈ 'ਜਪੁ'ਜੀ ਵਿੱਚ ਕਿਸੇ ਸਥਾਨਕ ਜਾਂ ਸਾਮਿਅਕ; ਵਿਅਕਤਕ ਜਾਂ ਸੰਪਰਦਾਇਕ ਸਦਾਚਾਰਕ ਨਿਯਮਾਵਲੀ ਨੂੰ ਨਹੀਂ

ਅਪਣਾਇਆ ਗਿਆ ਜਾਂ ਪਰਚਾਰਿਆ ਗਿਆ, ਇਸ ਵਿਚ ਵਿਆਪਕ 'ਸੱਚ-ਚਰਿੱਤਰ' ਦਾ ਹੀ ਨਿਰੂਪਣ ਕਰਕੇ ਇਸ ਨੂੰ ਅਪਨਾਉਣ ਲਈ ਪ੍ਰੇਰਿਆ ਹੈ।

ਸੰਖੇਪ ਵਿੱਚ ਕਹਿ ਸਕਦੇ ਹਾਂ ਕਿ 'ਜਪੁ'ਜੀ ਦੇ ਅਮਰ ਸੰਦੇਸ਼ ਤੇ ਉਪਦੇਸ਼ ਰਾਹੀਂ ਗੁਰੂ ਨਾਨਕ ਦੇਵ ਜੀ ਨੇ ਲੋਕ-ਦਿਲਾਂ ਵਿੱਚ ਇਕ ਮਾਨਸਿਕ, ਧਾਰਮਿਕ, ਸਮਾਜਿਕ ਤੇ ਸਭਿਆਚਾਰਕ ਇਨਕਲਾਬ ਲਿਆਉਣ ਲਈ ਲੋਕਾਂ ਦੀ ਮਨੋ-ਬਿਰਤੀ ਬਦਲ ਦੇਣ ਵਿੱਚ ਜੋ ਅਗਵਾਈ ਕੀਤੀ ਹੈ ਅਤੇ ਜੋ ਪ੍ਰੇਰਨਾ ਦਿੱਤੀ ਹੈ, ਉਹ ਅਦੁੱਤੀ ਹੈ ਅਤੇ ਸਦੀਵ ਵਾਸਤੇ ਪ੍ਰਾਸੰਗਿਕ ਹੈ।

# ਭਾਗ ਤੀਜਾ

## 'ਜਪੁ'ਜੀ ਸਾਹਿਬ ਦੀ ਅਦੁੱਤੀ ਕਲਾ

'ਜਪੁ'ਜੀ ਸਾਹਿਬ ਵਿੱਚ ਅੰਕਿਤ ਅਮਰ ਦਰਸ਼ਨ, ਵਿਚਾਰ ਪ੍ਰਧਾਨ ਗੂੜ੍ਹ ਖਿਆਲਾਂ ਅਤੇ ਜੀਵਨ-ਤਜਰਬਿਆਂ ਨੂੰ ਇਸ ਬਾਣੀ ਦੇ ਸਿਰਜਣਹਾਰ 'ਨਾਨਕ ਸਾਇਰ' ਨੇ ਅਨੂਠੀ ਭਾਵੁਕਤਾ ਵਿੱਚ ਗੁੰਨ੍ਹ ਕੇ ਅਤੇ ਕੋਮਲ ਕਲਾ ਦੀ ਪੁੱਠ ਚੜ੍ਹਾ ਕੇ ਇਕ ਅਦੁੱਤੀ ਰੰਗ ਵਿੱਚ ਰੰਗ ਦਿੱਤਾ ਹੈ। ਇਸ ਬਾਣੀ ਦਾ ਮੁੱਖ ਉਦੇਸ਼ ਸਿੱਖ ਦਰਸ਼ਨ ਨੂੰ ਨਿਰੂਪਣ ਕਰਨਾ ਹੈ। ਇਸ ਲਈ ਦਾਰਸ਼ਨਕ ਪੱਖ ਤੋਂ ਇਹ ਬਾਣੀ ਸਰਬੋਤਮ ਹੈ, ਪਰ ਇਸ ਬਾਣੀ ਵਿੱਚ ਨਿਰਾ ਦਰਸ਼ਨ ਹੀ ਨਹੀਂ, ਰਹੱਸਵਾਦੀ ਅੰਸ਼ ਵੀ ਭਰਪੂਰ ਰੂਪ ਵਿੱਚ ਵਿਆਪਤ ਹੈ। ਇਸ ਸਭ ਕੁਝ ਨੂੰ ਮੌਲਿਕ ਰੂਪ ਵਿੱਚ ਪ੍ਰਗਟ ਕਰਨ ਲਈ ਜਿਨ੍ਹਾਂ ਕਲਾਤਮਕ ਗੁਣਾਂ ਦੀ ਸਹਾਇਤਾ ਲਈ ਗਈ ਹੈ, ਉਨ੍ਹਾਂ ਨੂੰ ਵਿਚਾਰਨਾ ਇਸ ਬਾਣੀ ਦੇ ਕਲਾਤਮਕ ਮਹੱਤਵ ਨੂੰ ਸਮਝਣ ਲਈ ਜ਼ਰੂਰੀ ਹੈ।

**(ੳ) ਦਰਸ਼ਨ, ਅਨੁਭਵ ਤੇ ਸ਼ਬਦ ਦਾ ਸੰਜੋਗ :** ਇਸ ਦਰਸ਼ਨ ਭਰਪੂਰ ਬਾਣੀ ਵਿੱਚ ਦਲੀਲ ਨਾਲੋਂ ਅਨੁਭਵ ਅਤੇ ਅੰਨੁਭਵ ਨਾਲੋਂ ਵੀ 'ਸ਼ਬਦ' ਦੀ ਕਿਤੇ ਵੱਧ ਮਹਾਨਤਾ ਹੈ। ਦਲੀਲ ਖਿਆਲਾਂ ਦੀ ਪਕਿਆਈ ਲਿਆਂਦੀ ਹੈ। ਕਲਪਨਾ ਬਿੰਬ ਘੜਨ ਵਿੱਚ ਤੇ ਰੂਪ-ਰੰਗ-ਰਸ ਚਿਤਰਨ ਵਿਚ ਸਹਾਈ ਹੁੰਦੀ ਹੈ, ਪਰ ਇਹ ਯਥਾਰਥ ਗਿਆਨ ਦੀ ਪ੍ਰਾਪਤੀ ਤੇ ਗਿਆਨ ਨੂੰ ਦਰਸਾਉਣ ਲਈ ਸਿੱਧੇ ਤੌਰ ਤੇ ਸਹਾਈ ਨਹੀਂ ਹੋ ਸਕਦੀ। ਕਲਪਨਾ ਬਾਣੀ ਦੀ ਪ੍ਰਾਪਤੀ ਦਾ ਸਾਧਨ ਨਹੀਂ, ਬਾਣੀ ਤੇ ਸੱਚੀ ਬਾਣੀ ਤਾਂ ਸ਼ਬਦ ਦੁਆਰਾ ਸੁਤੇ ਸਿਧ ਮਨ ਵਿੱਚ ਪ੍ਰਕਾਸ਼ਮਾਨ ਹੁੰਦੀ ਹੈ। ਇਤਨਾਂ ਜ਼ਰੂਰ ਹੈ ਕਿ ਬਾਣੀ ਨੂੰ ਚਿਤਰਨ ਵਿੱਚ ਕਲਪਨਾ ਤੇ ਦਲੀਲ ਕੁਝ ਹੱਦ ਤਕ ਸਹਾਈ ਜ਼ਰੂਰ ਹੋ ਸਕਦੀਆਂ ਹਨ। ਇਹ ਜਾਣਨ ਦੀ ਲੋੜ ਹੈ ਕਿ ਸ਼ਬਦ, ਜਿਸ ਦੁਆਰਾ ਬਾਣੀ ਦਾ ਪ੍ਰਕਾਸ਼ ਹੁੰਦਾ ਹੈ, ਕੀ ਹੈ? ਸ਼ਬਦ ਪ੍ਰਭੂ ਦਰਸ਼ਨ ਹੈ। ਇਹ ਸਾਖਿਆਤ ਨੂੰ ਪੇਖਣ ਤੇ ਨਿੱਜੀ ਤਜਰਬੇ ਦੁਆਰਾ ਅਨੁਭਵ ਹੁੰਦਾ ਹੈ। ਇਹ ਸੁਤੇ ਹੀ ਆਤਮਾ ਵਿੱਚ ਉਜਾਗਰ ਹੁੰਦਾ ਹੈ। ਦਲੀਲ ਦਾ ਨਾਤਾ ਬੁੱਧੀ ਨਾਲ ਹੈ, ਕਲਪਨਾ ਦਾ ਆਧਾਰ ਸਾਡੇ ਇੰਦ੍ਰਿਆਂ ਦੁਆਰਾ ਪ੍ਰਾਪਤ ਗਿਆਨ ਹੈ, ਪਰ ਸ਼ਬਦ ਦਾ ਆਧਾਰ ਸਾਡੀ ਆਤਮਾ ਹੈ। ਸ਼ਬਦ ਪਰਮਾਣ ਦੀ ਪ੍ਰਾਪਤੀ ਨਾਮ ਸਿਮਰਨ ਦੁਆਰਾ ਪ੍ਰਾਪਤ ਹੁੰਦੀ ਹੈ।ਅਨੁਭਵ ਤੇ ਗਿਆਨ ਇਕ ਦੂਜੇ ਉਤੇ ਨਿਰਭਰ ਅਤੇ ਆਧਾਰਿਤ ਹਨ। 'ਜਪੁ'ਜੀ ਵਿੱਚ ਅਨੁਭਵ ਨੂੰ ਲਿਖਤੀ ਜਾਮੇ ਨੂੰ, ਹਿਰਦੇ ਰੂਪੀ ਸੱਚੀ 'ਟਕਸਾਲ' ਦੁਆਰਾ ਪੁਆ ਕੇ 'ਸ਼ਬਦ' ਨੂੰ ਘੜਿਆ ਜਾਂਦਾ ਦਿਖਾਇਆ ਗਿਆ ਹੈ। ਇਵੇਂ ਇਸ ਬਾਣੀ ਵਿੱਚ ਦਰਸ਼ਨ, ਅਨੁਭਵ ਤੇ ਸ਼ਬਦ ਨੂੰ ਸੰਜੁਗਤ ਕਰਕੇ ਪ੍ਰਗਟ ਕੀਤਾ

ਹੈ, ਜਿਸ ਕਰਕੇ ਇਹ ਬਾਣੀ ਦਿਮਾਗ ਦੇ ਨਾਲ ਮਨ ਅਤੇ ਆਤਮਾ ਨੂੰ ਵੀ ਹਲੂੰਣਦੀ ਹੈ।

**(ਅ) ਸੰਖੇਪਤਾ :** ਸੰਖੇਪਤਾ 'ਜਪੁ'ਜੀ ਦੀਆਂ ਕਾਵਿਕ ਖ਼ੂਬੀਆਂ ਵਿਚੋਂ ਇਕ ਵਿਸ਼ੇਸ਼ ਖ਼ੂਬੀ ਹੈ। ਇਸ ਬਾਣੀ ਵਿੱਚ ਲੜੀਵਾਰ ਖ਼ਿਆਲਾਂ ਦੀ ਤੋਰ ਹੈ, ਇਸ ਦੀ ਹਰ ਪਉੜੀ ਵਿੱਚ ਸਿੱਧਾ ਵਿਸ਼ੇ ਨੂੰ ਉਲੀਕਿਆ ਹੈ, ਕਿਧਰੇ ਵੀ ਉਥਾਨਕਾ ਨਹੀਂ ਬੰਨ੍ਹੀ। ਇਕੋ ਸਾਹ ਕਈ ਪ੍ਰਕਾਰ ਦੇ ਜੀਵ-ਜੰਤ, ਵਿਸ਼ੇਸ਼ਣ, ਗੁਣ-ਔਗਣ ਤੇ ਨਾਮ ਆਦਿ ਗਿਣੇ ਹਨ। 'ਸੁਣਿਐ', 'ਮੰਨੈ', 'ਪੰਚ', 'ਅਸੰਖ', 'ਕੇਤੇ', 'ਅੰਤੁ', 'ਅਮੁਲ' ਤੇ 'ਸੋਦਰ' ਆਦਿ ਪਉੜੀਆਂ ਦੀਆਂ ਕਈ ਤੁਕਾਂ ਵਿੱਚ ਮੁੜ-ਮੁੜ ਇਕੋ ਸ਼ਬਦ ਜਾਂ ਸ਼ਬਦਾਂ ਦੇ ਦੁਹਰਾ ਨੂੰ ਲੈਅ, ਤਾਲ ਅਤੇ ਰਾਗਾਤਮਕਤਾ ਨਾਲ ਰੰਗ ਕੇ ਇਕ ਇਲਾਹੀ ਵਾਯੂਮੰਡਲ ਉਸਾਰਿਆ ਹੈ; ਇਕ ਸਰੋਦ ਦਾ ਪ੍ਰਭਾਵ ਪੈਦਾ ਕੀਤਾ ਹੈ। ਅਜਿਹੇ ਕਾਵਿਕ ਗੁਣਾਂ ਵਿੱਚ ਗੁੰਦਿਆ ਤੇ ਸੰਖੇਪਤਾ ਦੇ ਗੁਣ ਨੂੰ ਅਪਣਾਉਂਦਿਆ 'ਜਪੁ' ਦਰਸ਼ਨ ਦਿਮਾਗ ਤੇ ਭਾਰੂ ਨਹੀਂ ਬਣਦਾ, ਸਗੋਂ ਭਾਉ ਤੇ ਭਗਤੀ ਦੀ ਚਾਸ਼ਨੀ ਨਾਲ ਰਮਿਆ ਹੋਇਆ ਗਿਆਨ ਇਕ ਅਜ਼ੀਬ ਸੁਆਦ ਦਿੰਦਾ ਹੈ। ਅਮਰ ਬਚਨਾਂ ਵਿੱਚ ਇਵੇਂ ਅੰਮ੍ਰਿਤ ਨੂੰ ਸੰਜੋ ਦਿੱਤਾ ਹੈ, ਕਿ ਜਿਤਨੀ ਵਾਰ ਵੀ ਇਸ ਨੂੰ ਪੀਤਾ ਜਾਏ, ਪੂਰਨ ਮਿਠਾਸ ਤੇ ਰਸ ਮਿਲਦਾ ਹੈ, ਲੋੜ ਕੇਵਲ ਜੁਗਤੀ ਸਹਿਤ ਪੀਣ ਦੀ ਹੈ।

**(ੲ) ਦਰਸ਼ਨ ਤੇ ਦਲੀਲ ਦਾ ਸੰਗਮ :** ਦਰਸ਼ਨ ਲਈ ਦਲੀਲ ਜ਼ਰੂਰੀ ਹੁੰਦੀ ਹੈ। ਗੁਰਦੇਵ ਨੇ ਬੜੀ ਨਿਪੁੰਨਤਾ ਨਾਲ ਦਲੀਲ ਰਾਹੀਂ ਆਪਣੇ ਵਿਚਾਰਾਂ ਵਿੱਚ ਸ਼ਕਤੀ ਤੇ ਭਰਪੂਰ ਅਸਰ ਪੈਦਾ ਕੀਤਾ ਹੈ, ਜਿਵੇਂ :

**ਧੌਲੁ ਧਰਮੁ ਦਇਆ ਕਾ ਪੂਤੁ ॥ ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ॥**
**ਜੇ ਕੋ ਬੁਝੈ ਹੋਵੈ ਸਚਿਆਰੁ ॥ ਧਵਲੈ ਉਪਰਿ ਕੇਤਾ ਭਾਰੁ ॥**
**ਧਰਤੀ ਹੋਰੁ ਪਰੈ ਹੋਰੁ ਹੋਰੁ ॥ ਤਿਸ ਤੇ ਭਾਰੁ ਤਲੈ ਕਵਣੁ ਜੋਰੁ ॥੧੬॥**

ਇੱਥੇ ਦਲੀਲ ਹੈ, ਪਰ ਇਹ ਦਲੀਲ ਜ਼ਰਾ ਜਿੰਨੀ ਵੀ ਬੋਝਲ ਨਹੀਂ, ਸਗੋਂ ਵਿਚਾਰਾਂ ਨੂੰ ਦ੍ਰਿੜ੍ਹਤਾ ਦਿੰਦੀ ਹੈ।

**(ਸ) 'ਨਾਟਕੀ' ਤੇ 'ਪ੍ਰਸ਼ਨੋਤਰੀ' ਜੁਗਤਿ :** ਇਸ ਅਮਰ ਬਾਣੀ ਵਿੱਚ ਗੁਰਦੇਵ ਆਪਣਾ ਸਿੱਧਾਂਤ ਪੇਸ਼ ਕਰਨ ਲਈ ਪਹਿਲਾਂ ਪਿੜ ਬੰਨ੍ਹਦੇ ਹਨ ਤੇ ਜਦ ਪਿੜ ਤਿਆਰ ਹੋ ਜਾਂਦਾ ਹੈ ਤਾਂ ਆਪਣਾ ਖਿਆਲ ਪੇਸ਼ ਕਰ ਦਿੰਦੇ ਹਨ, ਜਿਵੇਂ ਪਹਿਲੀ ਪਉੜੀ ਵਿੱਚ ਨਾਟਕੀ ਢੰਗ ਨਾਲ ਵਿਚਾਰ ਅਰੰਭੇ ਹਨ। ਪਹਿਲਾਂ ਦੱਸਦੇ ਹਨ ਕਿ 'ਸੋਚੈ ਸੋਚਿ ਨ ਹੋਵਈ', ਫਿਰ 'ਚੁਪੈ ਚੁਪ ਨ ਹੋਵਈ', ਅੱਗੋਂ 'ਭੁਖਿਆ ਭੁਖ ਨ ਉਤਰੀ' ਆਦਿ ਤੇ ਫਿਰ ਇਕ ਦੰਮ ਪ੍ਰਸ਼ਨ ਕਰਦੇ ਹਨ- 'ਕਿਵ ਸਚਿਆਰਾ

ਹੋਈਐ'? ਤੇ 'ਕਿਵ ਕੂੜੈ ਤੁਟੈ ਪਾਲਿ'? 'ਜਪੁ'ਜੀ ਦਾ ਪਾਠ ਕਰਨ ਵਾਲੇ ਦੇ ਮਨ ਵਿੱਚ ਇਹ ਪ੍ਰਸ਼ਨ ਉਤਸੁਕਤਾ ਪੈਦਾ ਕਰਦੇ ਹਨ ਤੇ ਉਹ ਜਾਨਣਾ ਚਾਹੁੰਦਾ ਹੈ ਕਿ ਇਨ੍ਹਾਂ ਦਾ ਉਤਰ ਕੀ ਹੈ ? ਅਗਲੀਆਂ ਤੁਕਾਂ ਵਿੱਚ ਗੁਰੂ ਸਾਹਿਬ ਆਪਣਾ ਸਿੱਧਾਂਤ ਪੇਸ਼ ਕਰ ਦਿੰਦੇ ਹਨ :'ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ।' ਇਵੇਂ 'ਨਾਟਕੀ' ਤੇ 'ਪ੍ਰਸ਼ਨੋਤਰੀ' ਤਰੀਕੇ ਦੀ ਵਰਤੋਂ ਕਾਰਨ ਇਸ ਵਿਚਾਰ ਦਾ ਪ੍ਰਭਾਵ ਪਾਠ ਕਰਨ ਵਾਲੇ ਦੇ ਮਨ ਤੇ ਸਾਧਾਰਨ ਢੰਗ ਨਾਲੋਂ ਕਈ ਗੁਣਾਂ ਹੋਰ ਹੋ ਕੇ ਪੈਂਦਾ ਹੈ। ਇਹ ਤਰੀਕਾ 'ਜਪੁ'ਜੀ ਵਿੱਚ ਹੋਰ ਵੀ ਕੁਝ ਕੁ ਥਾਂਈ ਵਰਤਿਆ ਗਿਆ ਹੈ, ਜਿਵੇਂ :

**੧) ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ ॥ ੪ ॥**

**੨) ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ ॥ ੪ ॥**

**੩) ਕਿਵ ਕਰਿ ਆਖਾ ਕਿਵ ਸਾਲਾਹੀ ਕਿਉ ਵਰਨੀ ਕਿਵ ਜਾਣਾ ॥੨੧॥**

**(ਹ) 'ਸ਼ਬਦ' ਤੇ 'ਸੁਰਤ' ਦਾ ਸੰਜੋਗੀਕਰਣ :** ਗੁਰਦੇਵ ਪਾਸ ਆਪਣੇ ਆਤਮਿਕ ਤਜਰਬੇ ਵਿਚੋਂ ਪ੍ਰਾਪਤ ਕੀਤੇ ਅਸਲ ਨਿੱਜੀ ਵਿਚਾਰ ਹਨ ਤੇ ਉਨ੍ਹਾਂ ਨੂੰ ਕਹਿਣ ਦਾ ਢੰਗ ਵੀ ਉਨ੍ਹਾਂ ਦਾ ਆਪਣੀ ਨਿੱਜੀ ਰੰਗਤ ਵਾਲਾ ਹੈ। ਗੁਰੂ ਸਾਹਿਬ ਦੀ ਇਸ ਬਾਣੀ ਵਿੱਚ ਪੂਰਨ ਯੋਗਤਾ ਤੇ ਸਮਰੱਥਾ ਦਾ ਗੁਝਾ ਭੇਦ 'ਸ਼ਬਦ' ਨਾਲ 'ਸੁਰਤ' ਨੂੰ ਸੰਯੁਕਤ ਕਰਨਾ, ਨਿਜੀ ਅਨੁਭਵ ਤੇ ਜ਼ਾਤੀ ਤਜਰਬੇ ਦੇ ਨਾਲ-ਨਾਲ ਵਿਸ਼ਾਲ ਗਿਆਨ ਹੈ, ਜੋ ਇਸ ਬਾਣੀ ਦੀ ਇਕ-ਇਕ ਤੁਕ ਵਿਚੋਂ ਲਿਸ਼ਕਾਰੇ ਮਾਰਦਾ ਹੈ। ਵਿਚਾਰਾਂ ਦੀ ਭਰਮਾਰ ਤੇ ਫ਼ਲਸਫ਼ੇ ਦੀ ਮੌਲਿਕਤਾ ਨੇ ਆਪ ਦੀ ਸ਼ੈਲੀ ਤੇ ਦਰਸ਼ਨ ਵਿੱਚ ਵਿਲੱਖਣ ਰੂਪ ਤੇ ਰੰਗ ਭਰਿਆ ਹੈ। ਇਸ ਬਾਣੀ ਦੀ ਅਸਲ ਸ਼ਕਤੀ ਉਨ੍ਹਾਂ ਦੇ ਉੱਚੇ ਆਤਮਿਕ ਮੰਡਲ ਵਿੱਚ ਵਿਚਰਨ ਵਾਲੀ ਸੁਰਤ ਅਤੇ ਬਲਵਾਨ ਤੇ ਨਰੋਏ ਵਿਚਾਰਾਂ ਕਰਕੇ ਹੈ।

**(ਕ) ਅਦਭੁੱਤ ਕਾਵਿ-ਰੂਪਾਂ ਦਾ ਓਤਪੋਤ ਹੋਣਾ :** 'ਜਪੁ'ਜੀ ਸਾਹਿਬ ਵਿੱਚ ਕਲਾਸਕੀ ਜਾਂ ਸਨਾਤਨੀ ਸਾਹਿਤ ਦੇ ਲਗ-ਪਗ ਸਾਰੇ ਗੁਣ ਓਤਪੋਤ ਹਨ, ਪਰ ਇਹ ਕਿਸੇ ਖਾਸ ਸਨਾਤਨੀ ਜਾਂ ਪਰੰਪਰਾਈ ਕਾਵਿ-ਰੂਪ ਵਿੱਚ ਬੱਝੀ ਹੋਈ ਨਹੀਂ ਜਾਪਦੀ। ਇਸ ਰਚਨਾ ਨੂੰ ਕਿਸੇ ਨੇ 'ਮੰਤ੍ਰਾਤਮਕ ਕਾਵਿ' ਨਾਲ ਸੰਬੰਧਿਤ ਕੀਤਾ ਹੈ, ਕਿਸੇ ਨੇ 'ਵਾਰ' ਤੇ ਕਿਸੇ ਨੇ 'ਪ੍ਰਬੰਧ-ਕਾਵਿ' ਆਖਿਆ ਹੈ ਅਤੇ ਕਿਸੇ ਨੇ ਇਸ ਨੂੰ ਵਿਚਾਰ-ਪ੍ਰਧਾਨ ਸੰਤ-ਕਾਵਿ ਮੰਨਿਆ ਹੈ। ਇਤਨਾ ਜ਼ਰੂਰ ਹੈ ਕਿ ਇਸ ਬਾਣੀ ਵਿੱਚ ਵਿਸ਼ੈ ਦੀ ਇਕਾਗਰਤਾ, ਵਸਤੂ ਦੀ ਲੜੀ-ਬਧਤਾ, ਬਣਤਰ ਦੀ ਸੰਪੂਰਨਤਾ ਤੇ ਰਸ ਦੀ ਇਕਸੁਰਤਾ ਨੂੰ ਮੁੱਖ ਰੱਖਦਿਆਂ ਇਸ ਨੂੰ 'ਪ੍ਰਬੰਧ ਕਾਵਿ' ਆਖਿਆ ਜਾ ਸਕਦਾ ਹੈ, ਪਰ ਇਹ ਉਸ ਤਰ੍ਹਾਂ ਦਾ ਸਨਾਤਨੀ ਵਿਧੀ ਵਾਲਾ ਪ੍ਰਬੰਧ

ਕਾਵਿ ਨਹੀਂ, ਜਿਸ ਤਰ੍ਹਾਂ ਕਿ ਸਿੱਧਾਂਤਕ ਸ਼ਾਸਤ੍ਰਾਂ ਵਿੱਚ ਵਿਦਤ ਹੈ। ਇਹ ਇਕ ਅਜਿਹਾ ਪ੍ਰਬੰਧ-ਕਾਵਿ ਹੈ, ਜਿਸ ਉਤੇ ਗੁਰਦੇਵ ਦੀ ਮੌਲਿਕ ਤੇ ਸੁਤੰਤਰ ਸ਼ੈਲੀ, ਮਹਾਨ ਤੇ ਪ੍ਰਤਿਭਾਸ਼ਾਲੀ ਸ਼ਖ਼ਸੀਅਤ ਦੀ ਮੁਹਰ ਲੱਗੀ ਹੋਈ ਹੈ। ਇਹ ਇਕ ਐਸਾ ਵਿਲੱਖਣ ਪ੍ਰਬੰਧ-ਕਾਵਿ ਹੈ, ਜੋ ਸਰੋਦੀ ਹੋਣ ਨਾਲੋਂ ਵਿਚਾਰ-ਪ੍ਰਧਾਨ ਵਧੇਰੇ ਹੈ। ਇਸ ਵਿੱਚ ਬੌਧਿਕ ਅੰਸ਼ ਦੀ ਬਹੁਲਤਾ ਨੂੰ ਸਰੋਦੀ ਤੇ ਵਿਸਮਾਦੀ ਅੰਸ਼ ਦੀ ਪੁਠ ਨੇ ਇਕ ਹੁਨਰੀ ਕਲਾ-ਕਿਰਤ ਬਣਾ ਦਿੱਤਾ ਹੈ ਅਤੇ ਇਹ ਖ਼ੁਸ਼ਕ ਤੇ ਰੁਖੀ ਜਿਹੀ ਸਿੱਧਾਂਤਕ ਤੇ ਸ਼ਾਸਤ੍ਰੀ ਰਚਨਾ ਬਣ ਜਾਣ ਦੀ ਥਾਂ ਇਕ ਸੁਲਖਣੀ 'ਪ੍ਰਬੰਧ-ਕਾਵਿ' ਵਰਗੀ ਰਚਨਾ ਬਣ ਗਈ ਹੈ।

**(ਖ) ਸੂਤ੍ਰਿਕ-ਭਾਵਾਤਮਕ-ਸੁਹਜਾਤਮਕ ਸ਼ੈਲੀਆਂ ਦਾ ਇਕ-ਸੁਰ ਹੋ ਜਾਣਾ :** 'ਜਪੁ'ਜੀ ਇਕ ਵਿਚਾਰ-ਪ੍ਰਧਾਨ ਰਚਨਾ ਹੋਣ ਕਰਕੇ ਬੌਧਿਕ-ਸ਼ੈਲੀ ਦੀ ਧਾਰਨੀ ਹੋਣੀ ਚਾਹੀਦੀ ਸੀ, ਪਰ ਗੁਰੂ ਨਾਨਕ ਦੇਵ ਜੀ ਦੀ ਮਹਾਨ ਕਲਾਤਮਕ ਪ੍ਰਤਿਭਾ ਦਾ ਚਮਤਕਾਰ ਹੈ ਕਿ ਉਨ੍ਹਾਂ ਨੇ ਇਸ ਬਾਣੀ ਨੂੰ ਆਪਣੀ ਅਨੁਭਵੀ ਕਲਾ ਤੇ ਕਲਪਨਾ ਦੀਆਂ ਉੱਚੀਆਂ ਉਡਾਣਾਂ ਦੀ ਸਹਾਇਤਾ ਨਾਲ ਭਾਵਾਤਮਕ ਤੇ ਸੁਹਜਾਤਮਕ ਸ਼ੈਲੀਆਂ ਦੀ ਪਾਹ ਚਾੜ੍ਹ ਕੇ ਅਜਿਹਾ ਇਕ-ਸੁਰ ਕੀਤਾ ਹੈ ਕਿ ਇਹ ਸਿਰਜਣਾ ਇਕ ਅਤਿ ਸੁੰਦਰ ਕਲਾਤਮਕ ਕਿਰਤ ਦਾ ਰੂਪ ਧਾਰ ਗਈ ਹੈ। ਇਸ ਬਾਣੀ ਦੀ ਨੁਹਾਰ ਨੂੰ ਉਘਾੜਨ ਲਈ ਕਾਫ਼ੀ ਹਦ ਤਕ 'ਸੂਤ੍ਰਿਕ ਸ਼ੈਲੀ' ਨੂੰ ਵਰਤਿਆ ਹੈ। ਇਕ-ਇਕ ਤੁਕ ਵਿੱਚ ਇੰਨੇ ਗੰਭੀਰ ਤੇ ਗੂੜ੍ਹ ਵਿਚਾਰ ਪਰੋਏ ਹੋਏ ਹਨ ਕਿ ਬੁੱਧੀ ਚਕ੍ਰਿਤ ਹੋ ਜਾਂਦੀ ਹੈ। ਇਸ ਬਾਣੀ ਦੀਆਂ ਨਿੱਕੀਆਂ-ਨਿੱਕੀਆਂ ਤੁਕਾਂ ਵਿੱਚ ਡੂੰਘੇ ਖ਼ਿਆਲਾਂ, ਉੱਚੇ ਭਾਵਾਂ, ਅਨੂਠੇ ਅਨੁਭਵਾਂ ਤੇ ਅਟੱਲ ਸਚਾਈਆਂ ਨੂੰ 'ਗਾਗਰ ਵਿਚ ਸਾਗਰ' ਵਾਂਗ ਸਮੇਟਿਆ ਹੈ, ਜਿਵੇਂ 'ਮਨਿ ਜੀਤੈ ਜਗੁ ਜੀਤੁ' ਆਦਿ। ਇਸ ਤਰ੍ਹਾਂ ਦੀਆਂ ਹੋਰ ਅਨੇਕ ਤੁਕਾਂ ਵਿੱਚ ਬਿਆਨ ਨੂੰ ਅਤਿਅੰਤ ਸੰਜਮ-ਪੂਰਤ ਤੇ ਸਾਰ-ਗਰਭਿਤ ਰੱਖਿਆ ਹੈ।

**(ਗ) ਸੁੱਚਜੀ ਵਿਗਿਆਨਕ ਤੇ ਕਲਾਤਮਕ ਵਿਉਂਤ :** 'ਜਪੁ'ਜੀ ਜੋ ਦੋ ਸਲੋਕਾਂ ਤੇ ੩੮ ਪਉੜੀਆਂ ਦੀ ਇਕ ਸੰਖੇਪ ਜਿਹੀ ਰਚਨਾ ਹੈ ਅਤੇ ਇਸ ਦਾ ਲਿਖਤੀ ਆਕਾਰ ਕੇਵਲ ੩੮੨ ਤੁਕਾਂ (lines) ਵਿੱਚ ਸਿਰਫ਼ ੨੦੯੦ ਸ਼ਬਦਾਂ (Words) ਤੇ ੪੯੭੭ ਅਖੱਰਾਂ ਤਕ ਹੀ ਸੀਮਿਤ ਹੈ। ਇਸ ਬਾਣੀ ਦਾ ਪਹਿਲਾ ਸਲੋਕ ਇਸ ਦੀ 'ਆਦਿਕਾ' (Prologue) ਹੈ; ਫਿਰ ੩੮ ਪਉੜੀਆਂ ਇਸ ਦੀ 'ਮਧਿਕਾ' ਅਤੇ ਅੰਤਲਾ ਸਲੋਕ ਇਸ ਦੀ ਅੰਤਿਕਾ (epilogue) ਆਖਿਆ ਜਾ ਸਕਦਾ ਹੈ। ਇਸ ਬਾਣੀ ਵਿੱਚ ਵਿਸ਼ੈ ਤੇ ਰੂਪ ਦੀ ਬਣਤਰ, ਸੁੱਚਜੀ ਵਿਗਿਆਨਕ ਤੇ ਕਲਾਤਮਕ ਵਿਉਂਤ ਅਨੁਸਾਰ ਉਸਰੀ ਹੋਈ ਹੈ। ਦੋਵੇਂ ਸਲੋਕ ਤੇ ਸਾਰੀਆਂ

ਪਉੜੀਆਂ ਇਕ ਤਰਤੀਬਵੀਂ ਉਸਾਰੀ ਰਾਹੀਂ ਇਕ-ਦੂਜੇ ਨਾਲ ਬੱਝੀਆਂ ਹੋਈਆਂ ਹਨ। ਪਦਾਰਥਕ, ਮਾਨਸਿਕ, ਸਦਾਚਾਰਕ ਤੇ ਅਧਿਆਤਮਕ ਪੱਖ ਆਪੋ ਆਪਣੀ ਥਾਂ ਸਿਲਸਿਲੇਵਾਰ ਵਰਣਿਤ ਕੀਤੇ ਗਏ ਹਨ ਅਤੇ ਜਿਸ ਕਰਕੇ ਇਕ ਸੰਪੂਰਣ ਜੀਵਨ ਦਰਸ਼ਨ ਉੱਭਰ ਕੇ ਸਾਹਮਣੇ ਆਇਆ ਹੈ।

**(ਘ) ਬੌਧਿਕ-ਰਹੱਸਵਾਦੀ-ਰੂਹਾਨੀ ਵਿਚਾਰਾਂ ਦੀ ਰਾਗ-ਮਈ ਤੇ ਰਸੀਲੀ ਪੇਸ਼ਕਾਰੀ :** 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿੱਚ ਸੰਚਿਤ ਬਾਣੀ ਦੇ ਤਕਰੀਬਨ ਵਖੋ-ਵਖ ਭਾਗਾਂ, ਅੰਗਾਂ ਤੇ ਪਦਾਂ ਉਤੇ ਸੰਬੰਧਿਤ ਰਾਗਾਂ ਦਾ ਸਿਰਲੇਖ ਅੰਕਿਤ ਹੈ। ਪਰ 'ਜਪੁ' ਜੋ ਸਭ ਤੋਂ ਪਹਿਲਾਂ ਦਰਜ ਹੈ, ਉਤੇ ਅਜਿਹਾ ਕੋਈ ਸਿਰਲੇਖ ਦਰਜ ਨਹੀਂ। ਜਿੱਥੋਂ ਤੱਕ ਇਹ ਬਾਣੀ ਕਿਹੜੇ ਰਾਗ ਵਿੱਚ ਹੈ, ਦਾ ਪ੍ਰਸ਼ਨ ਹੈ, ਉਸ ਦਾ ਸੰਕੇਤ ਇਸ ਬਾਣੀ ਦੀ 'ਸੋਦਰੁ' ਵਾਲੀ ਸਤਾਈਵੀਂ ਪਉੜੀ ਤੋਂ ਮਿਲਦਾ ਹੈ, ਜੋ 'ਗੁਰੂ ਗ੍ਰੰਥ ਸਾਹਿਬ ਜੀ' ਵਿੱਚ 'ਸੋਦਰੁ' ਰਾਗੁ ਆਸਾ ਮਹਲਾ ੧' ਦੇ ਸਿਰਲੇਖ ਹੇਠ ਵੀ ਮਾਮੂਲੀ ਪਾਠ-ਭੇਦ ਨਾਲ 'ਆਸਾ' ਰਾਗ ਵਾਲੇ ਭਾਗ ਵਿੱਚ ਦਰਜ ਹੈ। ਇਸ ਕਰਕੇ 'ਜਪੁ' ਨੂੰ ਕਈ 'ਰਾਗ ਆਸਾ' ਨਾਲ ਸੰਬੰਧਿਤ ਕਰਦੇ ਹਨ। ਪਰ ਕਿਉਂਕਿ 'ਜਪੁ' ਦੇ ਸਰਬ-ਪ੍ਰਵਾਨ ਰੂਪ ਉਤੇ ਕਿਸੇ ਰਾਗ ਦੀ ਕੋਈ ਅਜਿਹੀ ਸੂਚਨਾ ਅੰਕਿਤ ਨਹੀਂ, ਇਸ ਲਈ ਇਸ ਬਾਣੀ ਨੂੰ ਕਿਸੇ ਰਾਗ ਨਾਲ ਸੰਬੰਧਿਤ ਨਹੀਂ ਕਰ ਸਕਦੇ। ਫਿਰ ਰਾਗ-ਤਾਲ ਬਾਰੇ ਇਸ ਬਾਣੀ ਵਿੱਚ ਕੋਈ ਅਜਿਹੀ ਸੂਚਨਾ ਅੰਕਿਤ ਨਾ ਹੋਣ ਦਾ ਕਾਰਨ ਤਾਂ ਬਾਣੀ ਦੇ ਨਾਂ, ਆਸ਼ੇ ਤੇ ਇਸ ਦੇ ਕਲੇਵਰ ਵਿਚੋਂ ਵੀ ਵਿਦਤ ਹੋ ਜਾਂਦਾ ਹੈ। ਪ੍ਰਿੰ. ਤੇਜਾ ਸਿੰਘ ਜੀ ('ਜਪੁ ਜੀ ਸਟੀਕ', ਪੰਨਾ ੯) ਨੇ ਇਸ ਬਾਰੇ ਆਪਣੇ ਵਿਚਾਰ ਪ੍ਰਗਟ ਕਰਦਿਆਂ ਲਿਖਿਆ ਹੈ ਕਿ ਇਸ ਬਾਣੀ ਵਿੱਚ ਅੰਕਿਤ ਡੂੰਘੇ ਰੂਹਾਨੀ ਤੇ ਰਹੱਸਵਾਦੀ ਵਿਚਾਰ ਸੋਚਣ ਤੇ ਸਮਝਣ ਨਾਲ ਸੰਬੰਧ ਰੱਖਦੇ ਹਨ, ਇਸ ਲਈ ਇਹ ਸੋਚਣ ਤੇ ਸਮਝਣ ਵਾਲੀ ਬਾਣੀ ਹੈ, ਗਾਉਣ ਵਾਲੀ ਨਹੀਂ। ਇਸ ਲਈ ਇਹਦੇ ਨਾਲ ਕੋਈ ਰਾਗ ਨਹੀਂ ਦਿੱਤਾ ਹੋਇਆ। ਸੋ, 'ਜਪੁ' ਨਿਰਸੰਦੇਹ, ਇਕ ਵਿਚਾਰਸ਼ੀਲ ਤੇ ਬੌਧਿਕ ਕਿਰਤ ਹੈ। ਇਸ ਦਾ ਵਿਸ਼ਾ ਦਾਰਸ਼ਨਕ, ਅਨੁਭਵ ਅਧਿਆਤਮਕ ਤੇ ਪ੍ਰਗਟਾਉ ਵਿਆਖਿਆਤਮਕ ਹੈ। ਪਰ ਇਸ ਬਾਣੀ ਦੀ ਸਿਫ਼ਤ ਇਹ ਹੈ ਕਿ ਇਸ ਦੇ ਬਾਵਜੂਦ ਵੀ, ਇਹ ਇਕ ਰਾਗਮਈ, ਰਸੀਲੀ ਤੇ ਹਿਰਦੇ ਨੂੰ ਹੁਲਾਰੇ ਦੇਣ ਵਾਲੀ ਕਿਰਤ ਹੈ। ਗੁਰਦੇਵ ਨੇ ਇਸ ਵਿੱਚ ਸੰਚਿਤ ਵਿਚਾਰਾਂ ਨੂੰ ਭਾਵਾਂ ਤੇ ਜਜ਼ਬਿਆਂ ਨਾਲ ਸੁਮੇਲਦਿਆਂ ਦਾਰਸ਼ਨਕ ਤੇ ਸਰੋਦੀ ਅੰਸ਼ ਨੂੰ ਇਉਂ ਘੁਲਾ-ਮਿਲਾ ਕੇ ਪ੍ਰਗਟ ਕੀਤਾ ਹੈ ਕਿ ਇਹ ਬਾਣੀ ਰਾਗ-ਰਸ-ਰੂਪ ਦੀ ਤ੍ਰਿਵੇਣੀ ਬਣ ਗਈ ਹੈ। ਇਸ ਬਾਣੀ ਦੀਆਂ ਕਈ ਪਉੜੀਆਂ ਨਿਰੇ-ਪੁਰੇ ਗੀਤ ਹੀ ਜਾਪਦੀਆਂ ਹਨ। ਛੇਵੀਂ ਪਉੜੀ 'ਤੀਰਥਿ ਨਾਵਾ ਜੇ ਤਿਸੁ ਭਾਵਾ', ੨੧ਵੀਂ 'ਕਿਵ ਕਰ ਆਖਾ ਕਿਵ ਸਾਲਾਹੀ',

ਸਤਾਈਵੀਂ 'ਸੋ ਦਰੁ .... ' ਆਦਿ ਤੇ ਕਈ ਹੋਰ ਪਉੜੀਆਂ ਵਿੱਚ ਵਿਚਾਰਾਂ, ਵਲਵਲਿਆਂ, ਭਾਵਾਂ ਤੇ ਅਨੁਭਵਾਂ ਨੂੰ ਤੀਖਣ ਕਲਪਨਾ ਤੇ ਰਾਗਾਤਮਕ ਸੂਝ ਸਦਕਾ ਸੰਗੀਤ ਦੇ ਰੰਗ ਦੀ ਪੁਠ ਚਾੜ੍ਹ ਕੇ ਪ੍ਰਗਟ ਕੀਤਾ ਗਿਆ ਹੈ।

**(ਙ) ਛੰਦ-ਪ੍ਰਬੰਧ ਦਾ ਮੌਲਿਕ ਪ੍ਰਯੋਗ:** 'ਜਪੁ'ਜੀ ਛੰਦ-ਬਧ ਰਚਨਾ ਹੈ, ਪਰ ਇਹ ਕਿਸੇ ਇਕ ਛੰਦ ਰੂਪ ਜਾਂ ਚਾਲ ਦੀ ਧਾਰਨੀ ਨਹੀਂ ਅਤੇ ਨਾ ਹੀ ਕਿਸੇ ਸਨਾਤਨੀ ਛੰਦ-ਵਿਧਾਨ ਦੀ ਪਾਬੰਦ ਹੈ। ਇਹ ਬਾਣੀ ਛੰਦ-ਬਧ ਹੁੰਦੇ ਹੋਇਆਂ ਵੀ ਪਿੰਗਲ ਦੇ ਨਿਯਮਾਂ ਦਾ ਕਰੜਾ ਪਾਲਨ ਨਹੀਂ ਕਰਦੀ। ਇਸ ਬਾਣੀ ਨੂੰ ਲੋਕ-ਪੱਧਰ ਦੇ ਵੱਧ ਤੋਂ ਵੱਧ ਨੇੜੇ ਰੱਖਣ ਤੇ ਲੋਕ-ਹਿਤੈਸ਼ੀ ਬਣਾਉਣ ਲਈ ਇਸ ਦੇ ਛੰਦ-ਪ੍ਰਬੰਧ ਦਾ ਮੂਲ-ਆਧਾਰ ਪੰਜਾਬ ਦੇ ਲੋਕ ਕਾਵਿ ਨੂੰ ਬਣਾਇਆ ਜਾਪਦਾ ਹੈ। ਇਸ ਰਚਨਾ ਵਿੱਚ ਬੜੇ ਸਰਲ ਤੇ ਲੋਕ-ਪ੍ਰਵਾਨ ਰੂਪ ਵਿੱਚ ਦੋਹਰਾ, ਸਲੋਕ, ਸੋਰਠਾ, ਚੌਪਈ, ਦਵਈਆ, ਹੰਸ ਆਦਿ ਮਾਤ੍ਰਿਕ ਛੰਦ ਵਰਤੇ ਗਏ ਹਨ, ਜੋ ਆਕਾਰ ਵਿੱਚ ਨਿੱਕੇ, ਤਿੱਖੇ ਤੇ ਸਮਝਣਯੋਗ ਹਨ। ਇਹ ਛੰਦ ਰਾਗ, ਲੈਅ, ਸੁਰ ਦੇ ਧਾਰਨੀ ਹਨ, ਜੋ ਸ਼ਬਦ 'ਤੇ ਸੁਰਤ ਦੇ ਤਾਲ-ਮੇਲ ਨੂੰ ਬਣਾਈ ਰਖਦੇ ਹਨ। ਇਸ ਬਾਣੀ ਵਿੱਚ ਛੰਦਾਂ ਦੀ ਵਰਤੋਂ ਵਿੱਚ ਵਿਚਾਰ ਦੀ ਬਦਲੀ ਨਾਲ ਤੋਲ ਨੂੰ ਬਦਲਿਆ ਗਿਆ ਹੈ ਅਤੇ ਇਉਂ ਭਾਵ ਨੂੰ ਜੇ ਇਕ ਬੰਨੇ ਰੂਪਕ ਪਾਬੰਦੀ ਦਾ ਮੁਥਾਜ ਨਹੀਂ ਹੋਣ ਦਿੱਤਾ ਤੇ ਦੂਜੇ ਬੰਨੇ ਰੂਪਕ ਇਕ-ਸੁਰਤਾ ਤੋਂ ਪੈਦਾ ਹੁੰਦੀ ਬੇਰਸੀ ਤੋਂ ਵੀ ਬਚਾ ਲਿਆ ਹੈ। ਇਸ ਰਚਨਾ ਦੇ ਛੰਦ-ਪ੍ਰਬੰਧ ਦੀ ਇਕ ਹੋਰ ਵਿਸ਼ੇਸ਼ਤਾ ਹੈ ਕਿ ਕਈ ਦੋਹਰਿਆਂ ਨੂੰ ਦੁਹਰਾ ਕੇ ਕਈ ਪਉੜੀਆਂ ਦੀ ਸਾਂਝੀ ਟੇਕ ਬਣਾ ਦਿੱਤਾ ਹੈ। ਇਹ ਦੁਹਰਾਉ ਬੜਾ ਸਰਲ, ਚੁਸਤ ਤੇ ਵੰਨ-ਸੁਵੰਨਾ ਹੈ। ਇਹ ਲੋਕ-ਗੀਤਾਂ ਜਾਂ ਸੂਫ਼ੀਆ ਦੀਆਂ ਕਾਫ਼ੀਆਂ ਦੀ ਪਰੰਪਰਾ ਨੂੰ ਚੇਤੇ ਕਰਾਉਂਦਾ ਹੈ।

## (ਚ) ਅਲੰਕਾਰਾਂ ਦੀ ਉਪਯੁਕਤ ਵਰਤੋਂ :

(i) 'ਜਪੁ' ਜੀ ਇਕ ਸਿਧਾਂਤਕ ਤੇ ਛੰਦ-ਬਧ ਰਚਨਾ ਹੈ। ਓਪਰੀ ਨਜ਼ਰੇ ਇਹ ਅਲੰਕਾਰਿਕ ਚਮਤਕਾਰਾਂ ਤੋਂ ਵਿਰਵੀਂ ਜਾਪਦੀ ਹੈ। ਸ਼ਾਇਦ ਇਸੇ ਲਈ ਡਾ. ਰਤਨ ਸਿੰਘ ਜੱਗੀ ਨੇ 'ਵਿਚਾਰਧਾਰਾ' (੧੯੬੬) ਦੇ ਪੰਨਾ ੬੧ ਤੇ ਲਿਖਿਆ ਹੈ ਕਿ 'ਇਹ ਬਾਣੀ ਅਲੰਕਾਰ-ਰਹਿਤ ਹੁੰਦੇ ਹੋਇਆਂ ਵੀ ਅਲੰਕ੍ਰਿਤ ਹੈ ...... ਅਲੰਕਾਰਾਂ ਦਾ ਸ਼ਾਸਤ੍ਰੀ ਖਿਲਵਾੜ 'ਜਪੁ'ਜੀ ਦਾ ਵਿਸ਼ਾ ਨਹੀਂ।' ਵੈਸੇ ਇਸ ਬਾਣੀ ਵਿੱਚ ਤਿੰਨ ਪ੍ਰਕਾਰ ਦੇ ਅਲੰਕਾਰ : ਸ਼ਬਦ ਅਲੰਕਾਰ, ਅਰਥ ਅਲੰਕਾਰ ਤੇ ਸ਼ਬਦਾਰਥ ਅਲੰਕਾਰ ਵਰਤੇ ਹੋਏ ਮਿਲਦੇ ਹਨ। ਅਲੰਕਾਰ ਦਾ ਨਮੂਨਾ ਵੇਖੋ :

**ਇਕ ਦੂ ਜੀਭੌ ਲਖ ਹੋਹਿ ਲਖ ਹੋਹਿ ਲਖ ਵੀਸ॥**
**ਲਖੁ ਲਖੁ ਗੇੜਾ ਆਖੀਅਹਿ ਏਕ ਨਾਮ ਜਗਦੀਸ॥੩੨॥**

(ii) ਕਈ ਥਾਂ ਅਰਥ ਅਲੰਕਾਰ ਤੇ ਚਿਤਰ ਅਲੰਕਾਰ ਦੀ ਸੁਮੇਲਵੀਂ ਵਰਤੋਂ ਹੋਈ ਹੈ:

**ਕੇਤਾ ਤਾਣੁ ਸੁਆਲਿਹੁ ਰੂਪੁ ॥ ਕੇਤੀ ਦਾਤਿ ਜਾਣੈ ਕੌਣੁ ਕੂਤੁ ॥**
**ਕੀਤਾ ਪਸਾਉ ਏਕੋ ਕਵਾਉ ॥ ਤਿਸ ਤੇ ਹੋਏ ਲਖ ਦਰੀਆਉ ॥**

(iii) 'ਸੋ ਦਰੁ' ਵਾਲੀ ਪਉੜੀ ਵਿੱਚ ਤਿੰਨੋਂ ਪ੍ਰਕਾਰ ਦੇ ਅਲੰਕਾਰ ਇਕੱਠੇ ਵਰਤੇ ਮਿਲਦੇ ਹਨ। ਕਈ ਤੁਕਾਂ ਵਿਚ ਅੱਖਰਾਂ ਦੀ ਸਮਾਨਤਾ ਤੇ ਪਦਾਂ ਦੇ ਤੋਲ ਦੀ ਤੁਲਨਾ ਰੱਖਣ ਲਈ ਕਈ ਵਾਰ ਦੁਹਰਾਂਦਿਆਂ ਹੋਇਆ 'ਅਨੁਪ੍ਰਾਸ ਅਲੰਕਾਰ' ਦੀ ਵਰਤੋਂ ਕੀਤੀ ਹੈ ਅਤੇ ਨਾਲ ਰੂਪਕ ਤੇ ਉਪਮਾਵਾਂ ਨੂੰ ਵੀ ਵਰਤਿਆ ਹੈ :

**ਗਾਵਹਿ ਮੋਹਣੀਆ ਮਨੁ ਮੋਹਨਿ ਸੁਰਗਾ ਮਛ ਪਇਆਲੇ ॥**
**ਗਾਵਨਿ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ ॥**

'ਰੂਪਕ', ਸੂਤਰ-ਸ਼ੈਲੀ ਦਾ ਇਕ ਅਤਿ-ਲੁੜੀਂਦਾ ਭੂਸ਼ਣ ਹੈ। ਇਸ ਦੀ ਵਰਤੋਂ ਜਿੱਥੇ ਗਿਆਨ ਨੂੰ ਸੰਕੋਚਣ ਵਿੱਚ ਸਹਾਈ ਹੁੰਦੀ ਹੈ, ਉੱਥੇ ਭਾਵ ਨੂੰ ਸਮਝਾਉਣ ਵਿੱਚ ਵੀ ਮਦਦ ਕਰਦੀ ਹੈ। ਖਾਸ ਕਰਕੇ, ਅਠਾਈਵੀਂ 'ਮੁੰਦਾ ਸੰਤੋਖੁ .....' ਤੇ ਉਨੱਤੀਵੀਂ 'ਭੁਗਤਿ ਗਿਆਨ .....' ਵਾਲੀ ਪਉੜੀ ਅਤੇ ਕਈ ਹੋਰ ਪਉੜੀਆਂ ਵਿੱਚ ਇਹ ਜੁਗਤੀ ਖਾਸ ਤੌਰ ਤੇ ਵਿਦਤ ਹੋਈ ਹੈ। ਉਪਮਾ ਜਾਂ ਦ੍ਰਿਸ਼ਟਾਂਤ ਅਲੰਕਾਰਾਂ ਦੀ ਵਰਤੋਂ ਨੂੰ ਸਾਡੇ ਨਿਤਾ-ਪ੍ਰਤ ਜੀਵਨ ਨਾਲ ਸੰਬੰਧਿਤ ਰੱਖ ਕੇ ਡੂੰਘੇ ਸਿੱਧਾਂਤਾਂ ਤੇ ਭਾਵਾਂ ਨੂੰ ਸਮਝਾਇਆ ਹੈ, ਜਿਵੇਂ :

**ਭਰੀਐ ਹਥੁ ਪੈਰੁ ਤਨੁ ਦੇਹ ॥ ਪਾਣੀ ਧੋਤੈ ਉਤਰਸੁ ਖੇਹ ॥**
**ਮੂਤ ਪਲੀਤੀ ਕਪੜੁ ਹੋਇ ॥ ਦੇ ਸਾਬੂਣੁ ਲਈਐ ਓਹੁ ਧੋਇ ॥**
**ਭਰੀਐ ਮਤਿ ਪਾਪਾ ਕੈ ਸੰਗਿ ॥ ਓਹੁ ਧੋਪੈ ਨਾਵੈ ਕੈ ਰੰਗਿ ॥**

(iv) ਪਰਮ-ਸੱਤਾ ਲਈ ਵਰਤੇ ਗਏ ਉਪਮਾਨ ਕਈ ਸੋਮਿਆਂ ਤੋਂ ਲਏ ਗਏ ਹਨ। ਉਦਾਹਰਣ ਲਈ ਰਾਜ-ਕਾਜ ਵਿਚੋਂ ਲਏ ਗਏ 'ਪਾਤਸ਼ਾਹ', 'ਸੁਲਤਾਨ', 'ਸਾਹਿਬ', 'ਨਾਥ', 'ਹੁਕਮੀ' ਆਦਿ ਦੀ ਵਰਤੋਂ ਵੇਖੋ :

੧) **ਸਮੁੰਦ ਸਾਹ ਸੁਲਤਾਨ .....**
੨) **ਵਡਾ ਸਾਹਿਬ ਵਡੀ ਨਾਈ ਕੀਤਾ ਜਾ ਕਾ ਹੋਵੈ॥.....**
੩) **ਸੋ ਪਾਤਿਸਾਹ ਸਾਹਾ ਪਤਿ ਸਾਹਿਬੁ .....**
੪) **ਹੁਕਮੀ ਹੁਕਮ ਚਲਾਏ ਰਾਹ ......**
੫) **ਆਪਿ ਨਾਥਿ ਨਾਥੀ ਸਭ ਜਾਕੀ.....**

### (ਡ) ਬਿੰਬਾਂ ਦੀ ਸਹਾਇਤਾ ਨਾਲ ਸਚਿਤਰ ਪੇਸ਼ਕਾਰੀ ਕਰਨੀ:

(i) 'ਜਪੁ'ਜੀ ਕਿਉਂਕਿ ਜਨ-ਸਾਧਾਰਣ ਦੇ ਪਠਨ-ਪਾਠਨ ਤੇ ਕਲਿਆਣ ਲਈ ਰਚੀ ਬਾਣੀ ਹੈ, ਇਸ ਲਈ ਇਸ ਦੇ ਵਿਚਾਰਾਂ ਨੂੰ ਲੋਕ ਸਮਝ ਦੀ ਪੱਧਰ ਤਕ ਰੱਖਣ ਅਤੇ ਉਨ੍ਹਾਂ ਨੂੰ ਗ੍ਰਹਿਣ ਕਰਾਉਣ ਲਈ ਬਿੰਬਾਂ ਦੀ ਸਹਾਇਤਾ ਨਾਲ ਉਨ੍ਹਾਂ ਵਿਚਾਰਾਂ ਨੂੰ ਵੰਨ-ਸੁਵੰਨੇ ਢੰਗ ਨਾਲ ਸਚਿਤਰ ਰੂਪ ਵਿੱਚ ਪੇਸ਼ ਕੀਤਾ ਹੈ। ਉਦਾਹਰਣ ਲਈ ਦੂਜੀ ਪਉੜੀ ਵਿੱਚ ਰੱਬੀ ਹੁਕਮ ਦੀ ਅਕਥਤਾ ਤੇ ਸਤਾਰਵੀਂ ਪਉੜੀ ਵਿੱਚ ਰੱਬ ਦੀ ਬੇਅੰਤਤਾ ਨੂੰ ਸਾਕਾਰ ਰੂਪ ਵਿੱਚ ਪੇਸ਼ ਕਰਨ ਲਈ ਹਰ ਤੁਕ ਨੂੰ ਸ਼ਬਦ-ਚਿਤਰਾਂ ਨਾਲ ਸ਼ਿੰਗਾਰਿਆ ਹੈ। ਇਵੇਂ ਹੀ ਅਠਤਵੀਂ ਪਉੜੀ ਵਿੱਚ ਸੁਨਿਆਰ ਦੀ ਭੱਠੀ ਦੇ ਇਕ ਨਿਰੰਤਰ ਰੂਪਕ ਚਿਤਰ ਦੀ ਵਰਤੋਂ ਰਾਹੀਂ ਆਤਮਿਕ ਘਾਲ ਤੇ ਟਕਸਾਲ ਦਾ ਇਕ ਜਾਣਿਆਂ ਪਛਾਣਿਆਂ ਇਕ ਆਮ-ਫਹਿਮ ਚਿਤਰ ਉਲੀਕ ਦਿੱਤਾ ਹੈ, ਜਿਵੇਂ :

**ਜਤੁ ਪਾਹਾਰਾ ਧੀਰਜੁ ਸੁਨਿਆਰੁ ॥ ਅਹਰਣਿ ਮਤਿ ਵੇਦੁ ਹਥੀਆਰੁ ॥**
**ਭਉ ਖਲਾ ਅਗਨਿ ਤਪ ਤਾਉ ॥ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ ॥**
**ਘੜੀਐ ਸਬਦੁ ਸਚੀ ਟਕਸਾਲ ॥ ਜਿਨ ਕਉ ਨਦਰਿ ਕਰਮੁ ਤਿਨ ਕਾਰ ॥**
**ਨਾਨਕ ਨਦਰੀ ਨਦਰਿ ਨਿਹਾਲ ॥੩੮॥**

(ii) ਇਵੇਂ ਅੰਤਲੇ ਸਲੋਕ ਵਿੱਚ ਕਾਦਰ, ਕੁਦਰਤ ਤੇ ਮਨੁੱਖ ਦੇ ਸਦੀਵੀ ਸੰਬੰਧ ਨੂੰ ਵਾਤਸਲ ਪਿਆਰ ਦੇ ਚੌਖਟੇ ਵਿੱਚ ਜੜ ਕੇ ਅਜਿਹੇ ਢੰਗ ਨਾਲ ਮੂਰਤੀਮਾਨ ਕੀਤਾ ਹੈ ਕਿ ਉਹ ਇਕ ਦੂਜੇ ਦੇ ਅਜ਼ਲੀ ਤੇ ਅਨਿਖੱੜ ਅੰਗ ਦੇ ਰੂਪ ਵਿੱਚ ਸਾਹਮਣੇ ਆ ਜਾਂਦੇ ਹਨ, ਜਿਵੇਂ :

**ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥**
**ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ ॥.....**

(iii) 'ਸੋਦਰੁ' ਵਾਲੀ ਪਉੜੀ ਵਿੱਚ ਪ੍ਰਭੂ ਦੁਰਬਾਰ ਦਾ ਇਕ ਅਲੌਕਿਕ ਚਿਤਰ ਅੱਖਾਂ ਸਾਹਮਣੇ ਰੂਪਮਾਨ ਹੋ ਜਾਂਦਾ ਹੈ।

## (ਜ) ਪੰਜਾਬੀ ਬੋਲੀ ਦੀ ਸਮੱਰਥਾ ਨੂੰ ਉਜਾਗਰ ਕਰ ਦੇਣਾ :

(i) 'ਜਪੁ'ਜੀ ਵਿੱਚ ਭਾਵੇਂ ਕਈ ਭਾਸ਼ਾਵਾਂ ਦੇ ਸ਼ਬਦ ਆਏ ਹਨ, ਪਰ ਸਮੁੱਚੇ ਤੌਰ ਤੇ ਇਸ ਦੀ ਬੋਲੀ ਪੰਜਾਬੀ ਹੈ। ਗੁਰਦੇਵ ਨੇ ਜੋ ਸ਼ਬਦ ਵਰਤੇ ਹਨ, ਉਹ ਸਾਦੇ, ਠੇਠ ਤੇ ਮੁਹਾਵਰੇਦਾਰ ਹਨ। ਪਰ ਫਿਰ ਵੀ ਇਹ ਬਾਣੀ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਵਿੱਚ ਸਭ ਤੋਂ ਔਖੀ ਹੈ। ਇਸਦੇ ਕਈ ਕਾਰਨ ਹਨ; ਚੂੰਕਿ 'ਜਪੁ'ਜੀ ਸਾਹਿਬ ਦਾ ਵਿਸ਼ਾ ਬੜਾ ਉੱਚਾ, ਗੰਭੀਰ ਹੈ ਅਤੇ ਵਿਚਾਰ ਬੜੇ ਡੂੰਘੇ ਹਨ, ਜਿਨ੍ਹਾਂ ਨੂੰ ਸਮਝਣ ਵਿੱਚ ਸਾਧਾਰਣ ਮਨੁੱਖ ਨੂੰ ਕੁਝ ਔਖਿਆਈ ਹੁੰਦੀ ਹੈ। ਫਿਰ ਇਸ ਬਾਣੀ ਦੀ ਖਾਸ ਖੂਬੀ ਹੈ ਕਿ ਇਸ ਬਾਣੀ ਨੂੰ ਕੰਠ ਕਰਨਾ ਜਿਤਨਾ

ਸੌਖਾ ਹੈ, ਸਮਝਣਾ ਉਤਨਾ ਹੀ ਔਖਾ ਹੈ। ਗੁਰੂ ਸਾਹਿਬ ਦੇ ਸੰਕੋਚ ਦੀ ਇਹ ਹੱਦ ਹੈ ਕਿ ਪੁਰਾਤਨ ਸੰਸਕ੍ਰਿਤ ਦੇ ਮੰਤਰ ਤੇ ਸੂਤਰ ਲਿਖਣ ਵਾਂਗ ਇਸ ਬਾਣੀ ਵਿੱਚ ਇਕ ਮਾਤਰਾ ਵੀ ਵਾਧੂ ਨਹੀਂ ਲਾਈ ਅਤੇ ਇਕ ਅਖੱਰ ਵੀ ਫਾਲਤੂ ਨਹੀਂ ਵਰਤਿਆ।

(ii) 'ਜਪੁ'ਜੀ ਇਕ ਹੋਰ ਕਾਰਨ ਕਰਕੇ ਵੀ ਔਖੀ ਬਾਣੀ ਹੈ, ਉਹ ਇਹ ਕਿ ਭਾਰਤ ਵਿੱਚ ਲੋਕਾਂ ਦਾ ਚਿਰਾਂ ਤੋਂ ਇਹ ਖਿਆਲ ਸੀ ਕਿ ਮੰਤਰਾਂ ਨੂੰ ਮੂੰਹ ਨਾਲ ਰਟਣਾ ਹੀ ਪੁੰਨ ਹੈ। ਸੰਸਕ੍ਰਿਤ ਦੇ ਮੰਤਰ ਪੁਰਾਤਨ ਸਮਿਆਂ ਵਿੱਚ ਜਦੋਂ ਅਜੇ ਲਿਖਤ ਰੂਪ ਵਿੱਚ ਨਹੀਂ ਸਨ ਆਏ, ਉਦੋਂ ਜ਼ਬਾਨੀ ਯਾਦ ਕੀਤੇ ਜਾਂਦੇ ਸਨ ਤੇ ਸਹਿਜੇ ਇਹ ਖਿਆਲ ਉਦੋਂ ਹੀ ਬਣ ਗਿਆ ਕਿ ਮੰਤਰ ਕੇਵਲ ਕੰਠ ਕਰਨ ਲਈ ਹਨ। ਭਾਵੇਂ ਪਿਛੋਂ ਸੰਸਕ੍ਰਿਤ ਲਿਖਤੀ ਜਾਮੇ ਵਿੱਚ ਆ ਗਈ, ਪਰ ਇਹ ਖਿਆਲ ਬਣਿਆ ਰਿਹਾ ਕਿ ਮੰਤਰਾਂ ਦਾ ਰਟਨ ਕਰਨਾ ਹੈ, ਭਾਵੇਂ ਸਮਝ ਆਣ ਭਾਵੇਂ ਨਾ ਆਣ। ਗੁਰੂ ਨਾਨਕ ਦੇਵ ਜੀ ਨੇ ਹੋਰ ਗੱਲਾਂ ਦੇ ਨਾਲ ਇਸ ਗੱਲ ਦਾ ਸੁਧਾਰ ਕੀਤਾ ਤੇ ਕਿਹਾ ਕਿ ਤੋਤੇ ਵਾਂਗ ਰਟਨ ਦਾ ਕੀ ਲਾਭ ਹੈ? ਆਪ ਨੇ ਇਸ ਭਰਮ ਨੂੰ ਵੀ ਤੋੜਿਆ ਕਿ ਸੰਸਕ੍ਰਿਤ ਹੀ ਵੇਦ ਬਾਣੀ ਹੈ ਤੇ ਧਾਰਮਿਕ ਰਚਨਾਵਾਂ ਕੇਵਲ ਇਸ ਭਾਸ਼ਾ ਵਿੱਚ ਹੀ ਹੋ ਸਕਦੀਆਂ ਹਨ। ਗੁਰੂ ਜੀ ਨੇ ਆਪਣੀ ਇਹ ਬਾਣੀ ਦੇਸ਼ ਦੀ ਪ੍ਰਚਲਿਤ ਭਾਸ਼ਾ ਵਿੱਚ ਰਚੀ। ਆਪ ਨੇ ਦੱਸਿਆ ਕਿ ਕੋਈ ਖਾਸ ਬੋਲੀ ਪਵਿੱਤਰ ਜਾਂ ਅਪਵਿੱਤਰ ਨਹੀਂ। ਜਿਸ ਬੋਲੀ ਵਿੱਚ ਹੀ ਉਸ ਅਕਾਲ ਪੁਰਖ ਦੀ ਉਪਾਸ਼ਨਾ ਕਰੀਏ, ਉਹ ਪੱਵਿਤਰ ਹੈ। ਇਸ ਲਈ 'ਜਪੁ'ਜੀ ਨੂੰ ਸੰਸਕ੍ਰਿਤ ਦੇ ਮੰਤਰਾਂ ਵਾਂਗ ਬਿਨਾ ਸਮਝ ਰਟਣ ਦੀ ਥਾਂ, ਇਸ ਦੀ ਜਗ੍ਹਾ ਇਸ ਬਾਣੀ ਦੀ ਇਕ ਇਕ ਪਉੜੀ ਦੇ ਅਰਥ, ਇਸ ਦੇ ਅੰਤ੍ਰੀਵ ਭਾਵਾਂ ਅਤੇ ਉਨ੍ਹਾਂ ਦੇ ਆਪੋ ਵਿਚਲੇ ਸੰਬੰਧਾਂ ਨੂੰ ਸਮਝਾਇਆ ਗਿਆ ਹੈ। ਇਹ ਸਮਝਣ ਨਾਲ ਹੀ ਫਿਰ ਇਸ ਬਾਣੀ ਵਿਚੋਂ 'ਅਮਿਉ ਰਸ' ਚੋਂਦਾ ਪ੍ਰਤੀਤ ਹੁੰਦਾ ਹੈ।

(iii) 'ਜਪੁ'ਜੀ ਦੀ ਸ਼ਬਦਾਵਲੀ ਵਿੱਚ ਗੁਰੂ ਸਾਹਿਬ ਨੇ ਮੁਸਲਮਾਨਾਂ, ਜੋਗੀਆਂ, ਪੰਡਤਾਂ ਤੇ ਹੋਰ ਮਤਾਂ ਦਾ ਜ਼ਿਕਰ ਕਰਦਿਆਂ ਉਨ੍ਹਾਂ ਦੀ ਸ਼ਬਦਾਵਲੀ ਨੂੰ ਪੰਜਾਬੀ ਰੂਪ ਦਿੱਤਾ ਹੈ। 'ਕਵਣੁ ਸੁ ਵੇਲਾ ਵਖਤੁ ਕਵਣੁ' ਵਿੱਚ ਹਿੰਦੂਆਂ ਅਤੇ ਮੁਸਲਮਾਨਾਂ ਦੀ ਗਿਣਤੀ ਅਨੁਸਾਰ 'ਸਮਾਂ' ਕਹਿਣ ਦੀ ਥਾਂ ਦੋਹਾਂ ਦੇ ਆਪੋ-ਆਪਣੇ ਸ਼ਬਦ 'ਵੇਲਾ' ਤੇ ਵਖਤ (ਵਕਤ) ਵਰਤੇ ਹਨ। ਇੰਜ ਹੀ 'ਮੂਤ ਪਲੀਤੀ ਕਪੜੁ ਹੋਇ' ਵਿੱਚ 'ਪਲੀਤ' ਲਫ਼ਜ਼ ਵਰਤਕੇ ਮੁਸਲਮਾਨਾ ਦੀ ਰਹਿਤ ਵੱਲ ਇਸ਼ਾਰਾ ਕੀਤਾ ਹੈ। ਸੇਖ (ਸ਼ੇਖ) ਤੇ ਪੀਰ ਪਉੜੀ ੧੧, 'ਹਾਦਰਾ ਹਦੂਰਿ' (ਹਾਜ਼ਰ ਹਜ਼ੂਰ) ਪਉੜੀ ੩ ਅਤੇ 'ਕਾਦੀਆ' (ਕਾਜ਼ੀਆਂ) ਪਉੜੀ ੨੧ ਆਦਿ ਸ਼ਬਦ ਅਰਬੀ ਤੇ ਫ਼ਾਰਸੀ ਦੇ ਹਨ।

(iv) ਗੁਰੂ ਸਾਹਿਬ ਨੇ ਇਕ ਨਿਪੁੰਨ ਭਾਸ਼ਾਕਾਰ ਵਾਂਗੂੰ ਵਿਸ਼ੇ, ਮਤ, ਤੇ ਖਿਆਲਾਂ ਅਨੁਸਾਰ ਸ਼ਬਦਾਵਲੀ ਵੀ ਬਦਲ-ਬਦਲ ਕੇ ਵਰਤੀ ਹੈ। ਹਿੰਦੂ ਮਤ, ਜੋਗੀ ਨਿਸ਼ਚੇ ਤੇ ਮੁਸਲਮਾਨੀ ਖਿਆਲਾਂ ਨੂੰ ਪ੍ਰਗਟਾਉਣ ਲਈ ਵੱਸ ਲੱਗੇ ਉਨ੍ਹਾਂ ਦੀ ਹੀ ਸ਼ਬਦਾਵਲੀ ਦੀ ਵਰਤੋਂ ਕਰਨ ਦਾ ਯਤਨ ਕੀਤਾ ਹੈ। ਇਸ ਦੀ ਉਦਾਹਰਣ ਅਠਾਈਵੀਂ ਪਉੜੀ ਹੈ, ਜਿਸ ਵਿੱਚ ਸਿੱਧਾਂ ਤੇ ਜੋਗੀਆਂ ਦੇ ਸੰਕੇਤ ਮੁੰਦਾ, ਖਿੰਥਾ, ਝੋਲੀ, ਬਿਭੂਤ ਆਦਿ ਉਸੇ ਰੂਪ ਵਿੱਚ ਵਰਤੇ ਹਨ, ਜਿਵੇਂ ਉਹ ਵਰਤਦੇ ਹਨ।

(v) ਗੁਰੂ ਸਾਹਿਬ ਦਾ ਸ਼ਬਦ ਭੰਡਾਰ ਅਤਿਅੰਤ ਵਿਸ਼ਾਲ ਹੈ। ਆਪ ਜੀ ਨੇ ਪੰਜਾਬੀ ਦੇ ਨਾਲ-ਨਾਲ ਫ਼ਾਰਸੀ ਤੇ ਸੰਸਕ੍ਰਿਤ ਦੇ ਤਦਭਵ ਤੇ ਤਤਸਮ ਰੂਪ ਵਿੱਚ ਕਾਫ਼ੀ ਸ਼ਬਦ ਵਰਤੇ ਹਨ। ਉਨ੍ਹਾਂ ਪੰਜਾਬੀ ਦੀਆਂ ਉਪ-ਭਾਖਾਵਾਂ ਪੋਠੋਹਾਰੀ, ਲਹਿੰਦੀ ਆਦਿ ਦੇ ਸ਼ਬਦ ਵੀ ਵਰਤੇ ਹਨ।ਠੇਠ ਪੰਜਾਬੀ ਤੇ ਮਿਸਰਤ ਰੂਪ ਵਿੱਚ ਸ਼ਬਦਾਂ ਦੀਆਂ ਕਈ ਉਦਾਹਰਣਾਂ ਇਸ ਬਾਣੀ ਵਿੱਚ ਮਿਲਦੀਆਂ ਹਨ। ਚੌਥੀ, ਪੰਜਵੀਂ, ਛੇਵੀਂ ਪਉੜੀ ਵਿੱਚ ਠੇਠ ਪੰਜਾਬੀ ਦੀ ਹੀ ਵਰਤੋਂ ਹੋਈ ਮਿਲਦੀ ਹੈ। ਮੁੱਢਲੇ ਸਲੋਕ 'ਨਾਨਕ ਹੋਸੀ ਭੀ ਸਚੁ' ਵਿੱਚ 'ਹੋਸੀ', ਫਿਰ 'ਪਾਣੀ ਧੋਤੈ ਉਤਰਸੁ ਖੇਹ' ਪਉੜੀ ਵਿੱਚ ਸ਼ਬਦ 'ਉਤਰਸ', ਅਤੇ 'ਅਮੁਲ' ਵਾਲੀ ਪਉੜੀ ਵਿੱਚ 'ਆਖਿਆ', 'ਜਿਨਸੀ', 'ਵੇਖੈ', 'ਕਰਣਾ', 'ਕਰਮੀ', 'ਰੀਸ' ਆਦਿ ਸ਼ਬਦ ਪੋਠੋਹਾਰੀ ਹਨ। ਸੰਸਕ੍ਰਿਤ ਸ਼ਬਦਾਵਲੀ ਤੋਂ ਬਣੇ ਵੀ ਅਨੇਕ ਸ਼ਬਦ ਵਰਤੇ ਹਨ, ਜਿਵੇਂ 'ਸਹਸ', 'ਵਿਖਮ', 'ਕਥਿ ਕਥਿ ਕਥੀ', 'ਜੁਗੰਤਰ', 'ਵਿਗਸੈ', 'ਭਾਖਿਆ', 'ਨਿਧਾਨ', 'ਨਾਦੰ', 'ਵੇਦੰ', 'ਅਸਗਾਹ' ਆਦਿ। ਫ਼ਾਰਸੀ ਦੇ ਸ਼ਬਦ 'ਹੁਕਮ', 'ਬਖਸੀਸ', 'ਵੇਪ੍ਰਵਾਹੁ','ਦਰਬਾਰੁ', 'ਕਾਗਦ', 'ਸੁਮਾਰੁ', 'ਫੁਰਮਾਏ', 'ਸਲਾਮਤਿ', 'ਹਥਿਆਰੁ', 'ਮਸਕਤਿ' ਤਤਸਮ ਤੇ ਤਦਭਵ ਰੂਪ ਵਿੱਚ ਹੀ ਲੋੜ ਅਨੁਸਾਰ ਵਰਤੇ ਗਏ ਹਨ।

(vi) ਇਸ ਬਾਣੀ ਦੀ ਬੋਲੀ ਵਿੱਚ ਜੋ ਸੰਬੰਧਕਾਂ, ਯੋਜਕਾਂ ਜਾਂ ਪੜਨਾਵਾਂ ਦੀ ਵਰਤੋਂ ਕੀਤੀ ਗਈ ਹੈ, ਉਸ ਉਤੇ ਸੰਤ-ਭਾਸ਼ਾ ਦਾ ਕਾਫ਼ੀ ਪ੍ਰਭਾਵ ਹੈ। 'ਦਾ', 'ਦੇ' ਦੀ ਥਾਂ 'ਕਾ', 'ਕੇ', 'ਕੀ' ਵਰਤੇ ਹਨ। ਇੰਜ ਹੀ 'ਜੇਤਾ, 'ਕੇਤਾ', 'ਕਵਣ', 'ਕਿਆ', 'ਏਵਡ', 'ਜੇਵਡ', 'ਸਿਉ' ਆਦਿ ਯੋਜਕ ਵਰਤੇ ਹਨ। ਪੜਨਾਵਾਂ ਵਿੱਚ 'ਉਹਿ', 'ਹਉ', 'ਤੁਧੁ', 'ਸੋ', 'ਸੋਈ', 'ਸੇਈ' ਤੇ 'ਤਿਸ' ਆਦਿ ਦੀ ਵਰਤੋਂ ਹੋਈ ਹੈ।

ਸਮੁੱਚੇ ਤੌਰ ਤੇ 'ਜਪੁ'ਜੀ ਦੀ ਰਚਨਾ ਵਿੱਚ ਪੰਜਾਬੀ ਭਾਸ਼ਾ ਦੀਆਂ ਗੁੜੀਆਂ ਸੰਭਾਵਨਾਵਾਂ ਨੂੰ ਉਜਾਗਰ ਕੀਤਾ ਗਿਆ ਹੈ। ਪ੍ਰਿੰ. ਤੇਜਾ ਸਿੰਘ ਜੀ ਨੇ ਢੁਕਵਾਂ ਲਿਖਿਆ ਹੈ, '**ਪੰਜਾਬੀ ਬੋਲੀ ਤੋਂ ਇਹੋ ਜਿਹਾ ਔਖਾ ਕੰਮ ਅੱਗੇ ਕਦੇ ਨਹੀਂ ਸੀ ਲਿਆ ਗਿਆ ਅਤੇ ਨਾ ਹੁਣ ਤਕ ਕਿਸੇ ਨੇ ਲਿਆ ਹੈ। ਪੰਜਾਬੀ**

ਵਿੱਚ ਸ਼ਬਦਾਂ ਦੀ ਬਹੁਤ ਕਮੀ ਸੀ ਅਤੇ ਉਨ੍ਹਾਂ ਨੂੰ ਧਰਮ ਜਾਂ ਗਿਆਨ ਦੇ ਡੂੰਘੇ ਵਿਚਾਰਾਂ ਦੇ ਪ੍ਰਗਟ ਕਰਨ ਲਈ ਕਦੀ ਨਹੀਂ ਸੀ ਵਰਤਿਆ ਗਿਆ। ਇਸ ਲਈ ਇਹ ਬੜੀ ਹੈਰਾਨੀ ਦੀ ਗੱਲ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਇਕ ਕੱਚੇ-ਪਿਲੇ ਹਥਿਆਰ ਨੂੰ ਕਿਵੇਂ ਕਾਮਯਾਬੀ ਨਾਲ ਵਰਤਿਆ ਹੈ। ਹੁਣ ਵੀ ਭਾਵੇਂ ਪੰਜਾਬੀ ਅੱਗੇ ਨਾਲੋਂ ਬਹੁਤ ਤਰੱਕੀ ਕਰ ਚੁਕੀ ਹੈ, ਸਾਨੂੰ ਕਦੇ ਇਹ ਹੌਂਸਲਾ ਨਹੀਂ ਪੈਂਦਾ ਕਿ ਅਸੀਂ ਆਪਣੇ ਖਿਆਲਾਂ ਨੂੰ ਉਸ ਸੰਕੋਚ ਨਾਲ ਲਿਖੀਏ, ਜਿਸ ਨਾਲ ਕਿ ਗੁਰੂ ਨਾਨਕ ਸਾਹਿਬ ਨੇ ਆਪਣਾ 'ਜਪੁ'ਜੀ ਸਾਹਿਬ ਲਿਖਿਆ ਹੈ।'

ਸੰਖੇਪ ਵਿੱਚ ਕਹਿ ਸਕਦੇ ਹਾਂ ਕਿ 'ਜਪੁ'ਜੀ ਸਾਹਿਬ ਜੋ ਇਕ ਮਹਾਨ ਸੰਦੇਸ਼ ਦਾ ਧਾਰਨੀ ਹੈ, ਕਲਾਤਮਕ ਤੌਰ ਤੇ ਵੀ ਇਕ ਸ੍ਰੇਸ਼ਟ ਤੇ ਅਨੂਪਮ ਕਲਾ-ਕਿਰਤ ਹੈ। ਗੁਰੂ ਸਾਹਿਬ ਨੇ ਆਪਣੇ ਮੌਲਿਕ ਵਿਚਾਰਾਂ, ਮਾਨਵੀ ਸੂਝ, ਵਿਸ਼ਾਲ ਅਨੁਭਵ ਨੂੰ ਅਨੂਠੀ ਕਲਪਨਾ ਦੀ ਮਦਦ ਨਾਲ ਢੁਕਵੀਂ ਬਿੰਬਾਵਲੀ, ਵੰਨ-ਸੁਵੰਨਵੀ ਛੰਦਾਵਲੀ, ਭਾਸ਼ਾਈ ਪ੍ਰਬੀਣਤਾ, ਹੁਨਰੀ ਸੁਘੜਤਾ, ਨਿਰੰਤਰ ਚਾਲ ਤੇ ਬਝਵੀਂ ਇਕਾਗਰਤਾ ਸਦਕਾ ਇਸ ਬਾਣੀ ਨੂੰ ਸਰਲ, ਰਸ-ਦਾਇਕ ਤੇ ਦਿਲ-ਖਿਚਵਾਂ ਬਣਾ ਦਿੱਤਾ ਹੈ। ਇਨ੍ਹਾਂ ਖ਼ੂਬੀਆਂ ਕਰਕੇ ਹੀ ਇਸ ਬਾਣੀ ਵਿੱਚ ਅੰਕਿਤ ਸੂਖਮ ਵਿਚਾਰ, ਗੰਭੀਰ ਮਸਲੇ ਤੇ ਉਚਤਮ ਭਾਵ ਬੜੇ ਸਪਸ਼ਟ ਰੂਪ ਵਿੱਚ ਲੋਕ-ਪੱਧਰ ਦੇ ਅਨੁਕੂਲ ਪ੍ਰਗਟ ਹੋਏ ਹਨ। ਇਸੇ ਲਈ ਜਦ ਤੋਂ ਇਹ ਬਾਣੀ ਰਚੀ ਗਈ ਹੈ, ਲੋਕੀ ਲਗਾਤਾਰ ਕਈ ਸਦੀਆਂ ਤੋਂ ਇਸ ਨੂੰ ਪੜ੍ਹ, ਸੁਣ ਤੇ ਇਸ ਦਾ ਰਸ ਮਾਣ ਰਹੇ ਹਨ। ਹੁਣ ਵੀ ਲਖਾਂ ਲੋਕੀ ਆਪਣੀ ਨਿਤ-ਕਿਰਿਆ ਅੰਮ੍ਰਿਤ ਵੇਲੇ ਇਸ ਬਾਣੀ ਦੇ ਪਾਠ ਨਾਲ ਆਰੰਭ ਕਰਦੇ ਹਨ ਅਤੇ ਇਸ ਤੋਂ ਹਮੇਸ਼ਾ ਨਵਾਂ ਰਸ, ਜੀਵਨ ਸੇਧ, ਸ਼ਕਤੀ ਤੇ ਪ੍ਰੇਰਨਾ ਪ੍ਰਾਪਤ ਕਰਦੇ ਹਨ।

# ਪਰਿਸ਼ਿਸ਼ਟ 'ੳ'
## ਸਹਾਇਕ ਪੁਸਤਕ ਸੂਚੀ


੧) ਗਿਆਨੀ ਆਤਮਾ ਸਿੰਘ ਜੀ, ਜਪੁ ਜੀ ਸਾਹਿਬ ਸਟੀਕ, ਜਲੰਧਰ
੨) ਪ੍ਰਿੰ. ਸਾਹਿਬ ਸਿੰਘ ਜੀ, ਜਪੁ ਸਾਹਿਬ ਸਟੀਕ, ਅੰਮ੍ਰਿਤਸਰ, ੧੯੫੭
੩) ਸ਼ਿਭੂ ਨਾਥ ਬ੍ਰਾਹਮਣ ਹੱਥੀ ਨਕਲ ਹੋਈ, ਜਨਮ-ਪਤ੍ਰੀ ਬਾਬੇ ਨਾਨਕ ਜੀ ਦੀ ਸੈਂਟਰਲ ਪਬਲਿਕ ਲਾਇਬ੍ਰੇਰੀ, ਪਟਿਆਲਾ, ਹੱਥ-ਲਿਖਤ ਨੰ.੪੬੫੧, ਸੰਨ ੧੭੬੬
੪) ਗਿਆਨੀ ਸ਼ੇਰ ਸਿੰਘ ਜੀ, ਨਿਤਨੇਮ ਸਟੀਕ, ਅੰਮ੍ਰਿਤਸਰ, ੧੯੪੦
੫) ਡਾ. ਸ਼ੇਰ ਸਿੰਘ ਜੀ, ਜਪੁ ਜੀ ਦਰਸ਼ਨ, ਲੁਧਿਆਣਾ, ੧੯੬੯
੬) ਗਿਆਨੀ ਹਰਬੰਸ ਸਿੰਘ ਜੀ, ਜਪੁ ਨਿਰਣਯ, ਚੰਡੀਗੜ੍ਹ, ੧੯੬੩
੭) ਡਾ. ਹਰਨਾਮ ਸਿੰਘ ਸ਼ਾਨ, ਗੁਰੂ ਨਾਨਕ ਦਾ ਸ਼ਾਹਕਾਰ:ਜਪੁ ਜੀ, ਚੰਡੀਗੜ੍ਹ, ੧੯੭੫
੮) ਪ੍ਰੋ. ਕਰਤਾਰ ਸਿੰਘ, ਜਪੁ ਜੀ ਸਟੀਕ, ਲੁਧਿਆਣਾ, ੧੯੬੪
੯) ਭਾਈ ਕਾਨ੍ਹ ਸਿੰਘ ਜੀ ਨਾਭਾ, ਗੁਰ ਸ਼ਬਦ ਰਤਨਾਕਰ ਮਹਾਨ ਕੋਸ਼, ਪਟਿਆਲਾ
੧੦) ਵਾਰਾਂ ਭਾਈ ਗੁਰਦਾਸ ਜੀ, ਅੰਮ੍ਰਿਤਸਰ
੧੧) ਡਾ. ਚਰਨ ਸਿੰਘ ਜੀ, ਸ੍ਰੀ ਗੁਰੂ ਗ੍ਰੰਥ ਬਾਣੀ ਬਿਉਰਾ, ਅੰਮ੍ਰਿਤਸਰ, ੧੯੪੪
੧੨) ਦਾਦਾ ਚੇਲਾ ਰਾਮ ਜੀ, ਜਪੁ ਜੀ ਸਟੀਕ, ਨਵੀਂ ਦਿੱਲੀ
੧੩) ਭਾਈ ਜੋਧ ਸਿੰਘ ਜੀ, ਜਪੁ ਜੀ ਸਟੀਕ, ਅੰਮ੍ਰਿਤਸਰ, ੧੯੫੪
੧੪) ਡਾ. ਤਾਰਨ ਸਿੰਘ ਜੀ, ਗੁਰੂ ਨਾਨਕ ਚਿੰਤਨ ਤੇ ਕਲਾ, ਅੰਮ੍ਰਿਤਸਰ, ੧੯੬੩
੧੫) ਸ.ਬ. ਤੇਜਾ ਸਿੰਘ ਜੀ ਚੀਫ ਜਸਟਿਸ, ਜਪੁ ਵਿਆਖਿਆ, ਦਿੱਲੀ, ੧੯੫੫
੧੬) ਪ੍ਰਿੰ. ਤੇਜਾ ਸਿੰਘ ਜੀ, ਜਪੁ ਜੀ ਸਟੀਕ, ਪਟਿਆਲਾ, ੧੯੫੦
੧੭) ਪ੍ਰਿ. ਤੇਜਾ ਸਿੰਘ ਤੇ ਹੋਰ ਸਾਥੀ, ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ, ੧੯੩੭
੧੮) ਪ੍ਰੋ. ਦੀਵਾਨ ਸਿੰਘ,ਜਪੁ ਜੀ ਦਾ ਮੂਲ ਉਪਦੇਸ਼, ਅੰਮ੍ਰਿਤਸਰ, ੧੯੬੯
੧੯) ਸੰਤ ਦੇਵਾ ਸਿੰਘ ਜੀ, ਜਪੁ ਪ੍ਰਦੀਪ, ਅੰਮ੍ਰਿਤਸਰ
੨੦) ਗਿਆਨੀ ਨਰੈਣ ਸਿੰਘ ਜੀ, ਸ੍ਰੀ ਜਪੁਜੀ ਸਟੀਕ, ਅੰਮ੍ਰਿਤਸਰ, ੧੯੫੨
੨੧) ਪ੍ਰੋ. ਪ੍ਰਕਾਸ਼ ਸਿੰਘ ਜੀ, ਜਪੁ-ਵੀਚਾਰ, ਅੰਮ੍ਰਿਤਸਰ, ੧੯੬੪
੨੨) ਡਾ.ਬਲਬੀਰ ਸਿੰਘ ਜੀ, ਨਿਰੁਕਤਿ ਸ੍ਰੀ ਗੁਰੂ ਗ੍ਰੰਥ ਸਾਹਿਬ, ਪਟਿਆਲਾ, ੧੯੭੧ ਤੇ ੧੯੭੪
੨੩) ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ, ਭਾਈ ਬਾਲੇ ਵਾਲੀ, ੧੯੨੨
੨੪) ਭਾਈ ਮਨੀ ਸਿੰਘ ਜੀ, ਪੋਥੀ ਜਨਮਸਾਖੀ-ਗਿਆਨ ਰਤਨਾਵਲੀ, ਲਾਹੌਰ, ੧੮੯੬
੨੫) ਡਾ. ਰਤਨ ਸਿੰਘ ਜੱਗੀ, ੧) ਗੁਰੂ ਨਾਨਕ ਦੀ ਵਿਚਾਰਧਾਰਾ, ਦਿੱਲੀ, ੧੯੬੯
੨) ਸ੍ਰੀ ਗੁਰੂ ਗ੍ਰੰਥ ਸਾਹਿਬ ਪਰਿਚਯ, ਨਵੀਂ ਦਿੱਲੀ, ੧੯੯੧
੨੬) ਪ੍ਰੋ. ਰਾਮ ਸਿੰਘ ਜੀ, ਜਪੁ ਜੀ ਦਾ ਵਿਸ਼ਾ ਤੇ ਰੂਪ, ਲੁਧਿਆਣਾ, ੧੯੬੯
੨੭) ਆਚਾਰੀਯ ਰਜਨੀਸ਼, ੧ੴ ਸਤਿਨਾਮ (ਹਿੰਦੀ) ਪੂਨਾ, ੧੯੭੬
੨੮) ਸੰਤ ਵਿਨੋਭਾ ਭਾਵੇ, ਜਪੁ ਜੀ (ਪਹਿਲੀ ਛਾਪ), ਪਟਿਆਲਾ, ੧੯੬੯

੨੯) ਭਾਈ ਵੀਰ ਸਿੰਘ ਜੀ, ੧) ਜਪੁ ਜੀ ਸਟੀਕ, ਅੰਮ੍ਰਿਤਸਰ ੨) ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ, ਪਹਿਲੀ ਪੋਥੀ, ਅੰਮ੍ਰਿਤਸਰ, ੧੯੫੮. ੩) ਪੁਰਾਤਨ ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਸੰਪਾਦਿਤ,ਅੰਮ੍ਰਿਤਸਰ,੧੯੨੬. ੪) ਗੁਰੂ ਨਾਨਕ ਚਮਤਕਾਰ, ਅੰਮ੍ਰਿਤਸਰ, ੧੯੨੮

## English

1) Justice Harnam Singh, The Jap ji, New Delhi, 1957
2) Dr. Harnam Singh Shan, 1) Sayings of Guru Nanak, Amritsar, 1957 2) Guru Nanak's Moral Code, Chandigarh, 1969
3) S. Khazan Singh Ji, The History and Philosophy of Sikh Religion, Patiala
4) Khushwant Singh, History of the Sikhs, New Delhi
5) Bawa Jiwan Singh, Japjee Sahib, Calcutta, 1938
6) M.A. Macauliffe, The Sikh Religion; its Gurus, Sacred writings Authors, Vol. I, Oxford, 1909
7) Dr. G.S. Mansukhani, Guru Nanak, New Delhi, 1969
8) Mehar Singh, The Japji, New Delhi, 1952
9) Prof. Puran Singh 1) The Japji of Guru Nanak and Internationalism and its Sikhs, Madras, 1927 2) The Book of Ten Masters, London, 1926
10) Dr. Radhakrishnan, Indian Philosophy, Vol. 1, 1963
11) Dr. S. S. Kohli, A Critical Study of Adi-Granth, New Delhi, 1969
12) Prof. Seshdhari K. Japji and Universal Mysticism (Papers) Madras, 1969
13) Principal Teja Singh, The Japji or Guru Nanak's Meditation, Amritsar, 1974
14) Dr. Earnest Trump, The Adi Granth-The Holy Scriptures of the Sikhs, London, 1877
15) Dr. Sharad Chandra Verma, Guru Nanak and its Logos of Divine Manifestations, Delhi 1969
16) Harbans Singh Doabia, Sacred Nitnem, Amritsar, 1979

## ਦਸ਼ਮੇਸ਼ ਪ੍ਰਚਾਰ ਸਭਾ, ਸਹਾਰਨਪੁਰ
## ਵੱਲੋਂ ਪ੍ਰਕਾਸ਼ਿਤ ਭੇਟਾਵਾਂ :

| | | |
|---|---|---|
| ੧) ਜਾਪੁ ਸਾਹਿਬ :<br>ੳ) ਚੋਣਵਾ ਪਾਠ ਤੇ ਵਿਆਖਿਆ<br>ਅ) ਵਿਚਾਰ ਦਰਸ਼ਨ | ਡਾ. ਗੁਰਚਰਨ ਸਿੰਘ ਮਹਿਤਾ | ਭੇਟਾ ਰਹਿਤ |
| ੨) ਸਵੱਯੇ ॥ ਪਾ.੧੦॥<br>ਭਾਗ ਪਹਿਲਾ : ਮੂਲ ਪਾਠ ਤੇ ਵਿਆਖਿਆ<br>ਭਾਗ ਦੂਜਾ : ਵਿਚਾਰ ਦਰਸ਼ਨ | ਡਾ. ਗੁਰਚਰਨ ਸਿੰਘ ਮਹਿਤਾ | ਭੇਟਾ ਰਹਿਤ |
| ੩) ਸ਼ਹੀਦਾਂ ਦੇ ਸਿਰਤਾਜ :<br>ਗੁਰੂ ਅਰਜਨ ਦੇਵ ਜੀ (ਪੰਜਾਬੀ) | ਡਾ. ਜਗਜੀਤ ਕੌਰ ਸਾਲਵਾਨ | ਭੇਟਾ ਰਹਿਤ |
| ੪) ਸ਼ਹੀਦ ਸ਼ਿਰੋਮਣੀ :<br>ਗੁਰੂ ਅਰਜਨ ਦੇਵ ਜੀ (ਹਿੰਦੀ) | ਡਾ. ਜਗਜੀਤ ਕੌਰ ਸਾਲਵਾਨ | ਭੇਟਾ ਰਹਿਤ |
| ੫) ਅਕਾਲ ਉਸਤਤਿ :<br>ੳ) ਚੋਣਵਾ ਪਾਠ ਤੇ ਵਿਆਖਿਆ<br>ਅ) ਵਿਚਾਰ ਦਰਸ਼ਨ | ਡਾ. ਗੁਰਚਰਨ ਸਿੰਘ ਮਹਿਤਾ | ਭੇਟਾ ਰਹਿਤ |
| ੬) ਸਹਾਰਨਪੁਰ ਸਿੱਖ<br>ਡਾਇਰੈਕਟਰੀ-੨੦੦੩ | ਸੰਪਾ:ਦਸ਼ਮੇਸ਼ ਪ੍ਰਚਾਰ ਸਭਾ,<br>ਸਹਾਰਨਪੁਰ | ਭੇਟਾ ਰਹਿਤ |
| ੭) ਗੁਰਬਾਣੀ ਸ਼ੁੱਧ ਪਾਠ<br>ਨਿਯਮਾਵਲੀ | ਸ. ਹਰਦਰਸ਼ਨ ਸਿੰਘ ਜੀ<br>ਭਾਈ ਰਣਧੀਰ ਸਿੰਘ ਜੀ, ਲੁਧਿਆਣਾ | ਭੇਟਾ ਰਹਿਤ |
| ੮) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ<br>ਮਹਾਰਾਜ : ਇਕ ਅਦੁੱਤੀ ਧਰਮ ਗ੍ਰੰਥ<br>(ਪਰਿਚਯ, ਸੰਦੇਸ਼ ਤੇ ਜੀਵਨ ਸਿਖਿਆ<br>ਅਤੇ ਸਦੀਵੀ ਪ੍ਰਾਸੰਗਿਕਤਾ) | ਡਾ. ਗੁਰਚਰਨ ਸਿੰਘ ਮਹਿਤਾ | ਭੇਟਾ ਰਹਿਤ |
| ੯) ਪਾ: ੧੦॥<br>ਕਬਿਯੋ ਬਾਚ ਬੇਨਤੀ ॥ਚੌਪਈ॥ | ਡਾ. ਗੁਰਚਰਨ ਸਿੰਘ ਮਹਿਤਾ | ਭੇਟਾ ਰਹਿਤ |